# ਅਰਦਾਸ ਕਲਾ

ਕਥਾ ਅਤੇ ਮੁਖਾਰਬਿੰਦ ਬਚਨ
ਸੱਚਖੰਡਵਾਸੀ ਪਰਮ ਪੁਰਸ਼ ਸੰਤ ਬਾਬਾ ਸੁਰੈਣ ਸਿੰਘ ਜੀ
ਅਤੇ
ਸੱਚਖੰਡਵਾਸੀ ਸ੍ਰੀਮਾਨ ਸੰਤ ਸਕਾਲਰ ਨਿਰੰਜਨ ਸਿੰਘ ਜੀ
(ਸ਼੍ਰੋਮਣੀ ਕਥਾਕਾਰ)



# ਅਰਦਾਸ ਕਲਾ

ਕਥਾ ਅਤੇ ਮੁਖਾਰਬਿੰਦ ਬਚਨ

ਸੱਚਖੰਡਵਾਸੀ ਪਰਮ ਪੁਰਸ਼ ਸੰਤ ਬਾਬਾ ਸੁਰੈਣ ਸਿੰਘ ਜੀ

ਅਤੇ

ਸੱਚਖੰਡਵਾਸੀ ਸ੍ਰੀਮਾਨ ਸੰਤ ਸਕਾਲਰ ਨਿਰੰਜਨ ਸਿੰਘ ਜੀ
(ਸ਼੍ਰੋਮਣੀ ਕਥਾਕਾਰ)

ਲੇਖਕ:
ਗਿ: ਪ੍ਰਿਤਪਾਲ ਸਿੰਘ

ਇਸ ਪੁਸਤਕ ਵਿੱਚ ਗੁਰਬਾਣੀ ਦਰਜ ਹੈ । ਕਿਰਪਾ ਕਰਕੇ
ਇਸ ਨੂੰ ਪਿਆਰ ਅਤੇ ਸਤਕਾਰ ਨਾਲ ਸੰਭਾਲਨਾ ਜੀ ।

This book contains Shabads and quotations from Gurbani.
Kindly handle it with care and respect.

THIS BOOK IS DISTRIBUTED FREE
and is
**STRICTLY NOT FOR SALE.**

ਇਹ ਪੁਸਤਕ ਮੁਫ਼ਤ ਵੰਡੀ ਜਾ ਰਹੀ ਹੈ, ਵੇਚਣ ਲਈ ਨਹੀ ਹੈ । ਇਸ ਪੁਸਤਕ ਦਾ ਮੁੱਲ(ਕੀਮਤ) ਮਾਯਾ ਨਹੀ, ਬਲਕਿ ਪੜ੍ਹ ਕੇ ਆਤਮਿਕ ਗਿਆਨ ਦੀ ਪ੍ਰਾਪਤੀ ਕਰਨਾ ਹੈ । ਕਿਰਪਾ ਕਰ ਕੇ ਆਪਣਾ ਕੀਮ-ਤੀ ਸਮਾਂ ਕੱਢ ਕੇ, ਇਸ ਪੁਸਤਕ ਨੂੰ ਪੜ੍ਹੋ, ਸਮਝੋ ਅਤੇ ਅਪਣੇ ਜੀਵਨ ਵਿਚ ਢਾਲਨ ਦੀ ਕੋਸ਼ਿਸ਼ ਕਰੋ ।
The price of this spiritual guide is not monetary but spiritual. Kindly read, understand and make an attempt to follow the teachings explained in this book.

## OTHER INSPIRING BOOKS
## BY SAINT SCHOLAR NARANJAN SINGH JI

1. Divine Mystic Reflections on Gurmat – Book 1
2. Divine Mystic Reflections on Gurmat – Book 2
3. The Miracle of Ardaas (English translation of this book ਅਰਦਾਸ ਕਲਾ)
4. ਅਕੱਥ ਕਥਾ
5. ਜੀਵਨ ਜੁਗਤਿ
6. Guide to Spiritual Consciousness(English translation of ਜੀਵਨ ਜੁਗਤਿ)

For details, kindly go to the following website
**www.gurukhoj.com**

# PRAYER FOR WORLD PEACE

ਸਲੋਕ ਮਃ ੩ ॥
ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ ॥
ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ ॥
ਸਤਿਗੁਰਿ ਸੁਖੁ ਵੇਖਾਲਿਆ ਸਚਾ ਸਬਦੁ ਬੀਚਾਰਿ ॥
ਨਾਨਕ ਅਵਰੁ ਨ ਸੁਝਈ ਹਰਿ ਬਿਨੁ ਬਖਸਣਹਾਰੁ ॥੧॥

O' Lord, the world is in flames;
Save it with Your Grace.
Save it, whatever way it can be saved.
The True Guru shows the path of Peace
in the meditation of the True Name.
Nanak says that other than God
there is no other Liberator.

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੮੫੩)

# ਤੱਤਕਰਾ

# ਪ੍ਰਕਾਸ਼ਨ ਨੋਟ

ਜੋ ਵੀ ਇਸ ਐਡੀਸ਼ਨ ਵਿੱਚ ਟਾਇਪ-ਸੈਟੀਙ ਜਾਂ ਹੋਰ ਗਲਤੀਆਂ ਹਨ, ਉਹਨਾਂ ਦੇ ਅਸੀਂ ਆਪ ਜੀ ਅੱਗੇ ਨਿਮਰਤਾ ਸਹਿਤ ਖਿਮਾ ਦੇ ਜਾਚਕ ਹਾਂ ਅਤੇ ਮੁਆਫੀ ਮੰਗਦੇ ਹਾਂ ।

ਕਿਰਪਾ ਕਰਕੇ, ਇਨ੍ਹਾਂ ਬਾਰੇ ਆਪ ਜੀ ਸਾਨੂੰ ਦੱਸੋ ਈ-ਮੇਲ ਰਾਹੀਂ:

**contact@gurukhoj.com**

# ਲੇਖਕ ਗਿਆਨੀ ਪ੍ਰਿਤਪਾਲ ਸਿੰਘ ਬਾਰੇ ਨੋਟ

ਮਾਤਾ ਸੁਰਜੀਤ ਕੌਰ ਗਾਂਧੀ

ਸੱਚਖੰਡਵਾਸੀ ਗਿਆਨੀ ਪ੍ਰਿਤਪਾਲ ਸਿੰਘ ਦਾ ਜਨਮ ੪.੧.੧੯੧੭ ਲਾਹੌਰ, ਪਾਕਿਸਤਾਨ ਵਿਖੇ ਹੋਇਆ ।

ਪਹਿਲਾਂ ਆਪ ਜੀ ਨੇ ਵਿਆਪਾਰ ਸ਼ੁਰੂ ਕੀਤਾ, ਮਨ ਨਹੀ ਲੱਗਿਆ, ਤੇ ਹਰੀਦਵਾਰ ਚਲੇ ਗਏ ।

ਫਿਰ, ੧੯੩੮ ਵਿੱਚ, ਆਪ ਜੀ ਦਾ ਮਿਲਾਪ ਸੰਤ ਬਾਬਾ ਸੁਰੈਣ ਸਿੰਘ ਜੀ ਦੇ ਨਾਲ ਹੋ ਗਿਆ । ਬਾਬਾ ਜੀ ਹੁਸ਼ਿਆਰ ਨਗਰ (ਅਟਾਰੀ ਬਾਰਡਰ ਕੋਲ) ਰਹਿੰਦੇ ਸਨ । ਗਿਆਨੀ ਜੀ ਲਾਹੌਰ ਤੋਂ ਪੈਦਲ, ਹਰ ਐਤਵਾਰ, ਉਹਨਾਂ ਦੇ ਦਰਸ਼ਨ ਕਰਨ ਜਾਂਦੇ ਸਨ ।

ਫਿਰ ਆਪ ਜੀ ਨੇ ਲਖਨਊ ਰੇਲਵੇ ਵਿਚ ਨੌਕਰੀ ਕਰ ਲਈ ।

ਆਪ ਜੀ ਦਾ ਮਿਲਾਪ ਸੰਤ ਸਕਾਲਰ ਨਿਰੰਜਨ ਸਿੰਘ ਜੀ ਨਾਲ ੧੯੬੫ ਵਿੱਚ ਹੋਇਆ । ਆਪ ਜੀ ਦੱਸਿਆ ਕਰਦੇ ਸਨ, "ਲਖਨਊ ਵਿੱਚ, ਸ਼ਾਮ ਨੂੰ ਕਿਸੇ ਕਰਨਲ ਦੇ ਘਰ ਕੀਰਤਨ ਸੀ । ਮੈਂ ਕੀਰਤਨ ਤੋਂ ਬਾਅਦ ਜੋੜੇ ਪਾ ਰਿਹਾ ਸੀ ਤੇ ਆਪ ਜੀ ਮੇਰੇ ਕੋਲ਼ ਆਏ, ਕਹਿਣ ਲੱਗੇ, 'ਗੁਰਮੁਖੋ, ਕੀ ਹਾਲ ਹੈ?' ਫਿਰ ਮੈਨੂੰ ਜਿੱਥੇ ਠਹਿਰੇ ਸਨ, invite ਕੀਤਾ । ਮੈਂ ਜਦ ਹੀ ਪਹੁੰਚਿਆ, ਕਹਿਣ ਲਗੇ, 'ਤੁਸੀਂ ਜਾਣਦੇ ਹੋ ਸਾਡਾ ਪਹਿਲੇ ਜਨਮ ਦਾ ਸੰਬੰਧ ਹੈ'।

ਫਿਰ ਲਖਨਊ ਰੇਲਵੇ ਤੋਂ ਜਦ ਆਪ ਰਿਟਾਇਰ ਹੋ ਗਏ, ਤਾਂ ਫਿਰੋਜ਼ਪੁਰ ਚਲੇ ਗਏ । ਫਿਰ ਜਲੰਧਰ(ਪੰਜਾਬ) ਵਿਚ ਆ ਗਏ । ਇੱਥੋਂ ਆਪ ਹਰ

ਮਹੀਨੇ, ਜੋ ਗੁਰੂ ਨਾਨਕ ਆਸ਼ਰਮ(ਪਟਿਆਲਾ) ਵਿਖੇ "ਸ਼ਬਦ ਗੁਰੂ ਹੈ" ਤੇ ਪੂਰਨ ਨਿਸ਼ਚਾ ਹੋ ਜਾਏ ਸਮਾਗਮ ਹੁੰਦੇ, ਤਾਂ ਆਪ ਅਵੱਸ਼ ਆਉਂਦੇ । ਸੰਤ ਮਹਾਰਾਜ ਜੀ ਜੋ ਵੀ ਬਚਨ ਕਰਦੇ, ਆਪਿ ਜੀ ਨੋਟ ਕਰ ਲੈਂਦੇ ਤੇ ਬਾਅਦ ਵਿਚ ਖਰੜਾ ਤਿਆਰ ਕਰਕੇ, ਸੰਤ ਜੀ ਤੋਂ ਪ੍ਰਵਾਨਗੀ ਲੈ ਕੇ ਪ੍ਰਕਾਸ਼ਿਤ ਕਰ ਦੇਂਦੇ । ਆਪ ਨੇ ਫਿਰ ਗੁਰਮਤਿ ਵਿਚਾਰਧਾਰਾ ਤੇ ਕਈ ਪੁਸਤਕਾਂ ਪ੍ਰਕਾਸ਼ਿਤ ਕੀਤੀਆਂ । ਆਪ ਜੀ ਨੇ ਇਸ ਤਰ੍ਹਾਂ ਪੰਥ ਦੀ ਬੜੀ ਸੇਵਾ ਕੀਤੀ ।

ਆਪ ਨੇ ਇਸ ਪੁਸਤਕ (ਅਰਦਾਸ ਕਲਾ) ਵਿੱਚ ਗੁੱਝੇ ਭੇਦਾਂ ਨੂੰ ਸਮਝ ਕੇ ਲਿਖਤ ਰੂਪ ਵਿਚ ਸੰਗਤ ਤੱਕ ਪਹੁੰਚਾਇਆ । ਆਪ ਨੇ ਇਕ ਵਾਰੀ ਦੱਸਿਆ ਕਿ, "ਜਲੰਧਰ ਘਰ ਵਿਚ ਸਵੇਰੇ ਪੰਜ ਵਜੇ ਕਿਸੇ ਨੇ ਦਰਵਾਜ਼ਾ ਖੜਕਾਇਆ । ਅਸੀਂ ਦਰਵਾਜ਼ਾ ਖੋਲ੍ਹਿਆ ਤੇ ਆਪ ਜੀ (ਸੰਤ ਨਿਰੰਜਨ ਸਿੰਘ ਜੀ) ਸੰਗਤ ਨਾਲ ਦਰਸ਼ਨ ਦੇ ਰਹੇ ਸਨ । ਅਸੀ ਸਭ ਹੈਰਾਨ ਹੋ ਗਏ ।

ਦੂਸਰੀ ਵਾਰੀ, ਇਕ ਵਾਰ ਫਿਰ ਆਏ ਤਾਂ ਘਰ ਤੋਂ ਦੂਰੋਂ phone ਕੀਤਾ ਤੇ ਕਿਹਾ, 'ਆਪਣੇ ਘਰ ਦਾ address ਦੱਸੋ, ਅਸੀਂ ਆ ਗਏ ਹਾਂ, ਲੈ ਕੇ ਜਾਉ'। ਅਸੀ ਪੁੱਛਿਆ, 'ਪਹਿਲੀ ਵਾਰ ਤਾਂ ਆਪ ਸਿੱਧੇ ਹੀ ਆ ਗਏ ਸੀ' । ਕਹਿਣ ਲਗੇ, 'ਅੱਜ ਵਿਰਤੀ ਕਿਤੇ ਹੋਰ ਸੀ' ।

ਗਿਆਨੀ ਪ੍ਰਿਤਪਾਲ ਸਿੰਘ ਜੀ ਦੇ ਸਾਰੇ ਪਰਿਵਾਰ ਨੂੰ ਸੰਤ ਮਹਾਰਾਜ ਜੀ ਬਹੁਤ ਬਹੁਤ ਪਿਆਰ ਕਰਦੇ ਸਨ ।

ਮੈਂ ਵੀ ਆਪ ਜੀ ਨਾਲ ਕਈ ਵਾਰ ਜਲੰਧਰ ਗਈ ਸੀ ।

ਗਿਆਨੀ ਪ੍ਰਿਤਪਾਲ ਸਿੰਘ ਜੀ ਉਚ ਕੋਟੀ ਦੇ ਵਿਚਾਰਵਾਨ ਸਨ । ਆਪ ਜੀ ੯ ਮਈ ੨੦੦੬ ਵਿਚ ਸਦੀਵੀ ਵਿਛੋੜਾ ਦੇ ਗਏ ਪਰ ਆਪਣੀਆਂ ਮਿੱਠਿਆਂ ਯਾਂਦਾ, ਵਿਚਾਰ ਤੇ ਪਿਆਰ ਛੱਡ ਗਏ ।

# ਭੂਮਿਕਾ

ਗਿ: ਪ੍ਰਿਤਪਾਲ ਸਿੰਘ

ੴ ਸਤਿਗੁਰ ਪ੍ਰਸਾਦਿ ॥

ਅਰਦਾਸ ਤੇ ਨਾਮ ਦਾ ਜੁੱਟ ਇੱਕ ਗੁਪਤ ਸ਼ਕਤੀ ਹੈ ਜੋ ਪਰਤੱਖ ਹੋ ਕੇ ਭਾਸਦੀ ਹੈ ਜੇ ਕੋਈ ਇਸ ਦੀ ਜੁਗਤਿ ਜਾਣੇ । ਕੋਈ ਵੀ ਕੁਦਰਤੀ ਸ਼ਕਤੀ ਪਰਤੱਖ ਨਹੀਂ ਹੁੰਦੀ ਜਦ ਤੱਕ, ਉਸ ਦੇ ਜੋ ਨਿਯਮ ਹਨ, ਉਨ੍ਹਾਂ ਦੀ ਪਾਲਣ-ਪੂਰਤੀ ਨਾ ਕੀਤੀ ਜਾਇ । ਇਹ ਹੀ ਹਾਲ ਅਰਦਾਸ ਕਲਾ ਦਾ ਸਮਝੋ ।

ਹਰ ਮਨੁੱਖ ਭਾਵੇਂ ਮੰਨੇ ਜਾਂ ਨਾ-ਮੰਨੇ, ਜਾਣਦਾ ਜਾਂ ਨਾ-ਜਾਣਦਾ ਅਰਦਾਸ ਕਲਾ ਦੀ ਲੋਚਨਾ ਕਰ ਰਿਹਾ ਹੈ । ਇਸ ਸੰਸਾਰ ਵਿੱਚ ਕਦੀ ਕੋਈ ਐਸਾ ਪੁਰਸ਼ ਪੈਦਾ ਨਹੀਂ ਹੋਇਆ ਜਿਸ ਦਾ ਮਨ ਕਦੀ ਨਾ ਕਦੀ ਨਿਰਾਸ਼ਤਾ ਵਿੱਚ ਨਹੀਂ ਗਿਆ ਅਤੇ ਉਸ ਦੇ ਅੰਦਰੋਂ ਸਹਾਇਤਾ ਲਈ ਤਰਲਾ ਤਥਾ ਪੁਕਾਰ ਨਹੀਂ ਨਿਕਲੀ । ਇਹ ਪੁਕਾਰ ਜਦ ਗੁਰੂ-ਪ੍ਰਭੂ ਅੱਗੇ ਕੀਤੀ ਜਾਇ ਤਦ ਅਰਦਾਸ ਅਖਵਾਂਦੀ ਹੈ । ਅਮੀਰ ਹੋਵੇ ਜਾਂ ਗ਼ਰੀਬ, ਹਾਕਮ ਹੋਵੇ ਜਾਂ ਮਹਿਕੂਮ, ਵਿਉਪਾਰੀ ਹੋਵੇ ਜਾਂ ਦਿਹਾੜੀਦਾਰ, ਸਾਧ ਹੋਵੇ ਜਾਂ ਚੋਰ, ਬਾਲਕ ਹੋਵੇ ਜਾਂ ਬਿਰਧ, ਪੁਰਸ਼ ਹੋਵੇ ਜਾਂ ਇਸਤਰੀ ਹਰ ਇੱਕ ਨੂੰ ਅਰਦਾਸ ਤਥਾ ਨਾਮ ਦੀ ਅਵਸ਼ਕਤਾ ਉਪਜਦੀ ਹੈ ।

ਨਿਰੋਲ ਅਧਿਆਤਮਿਕ ਆਚਾਰੀਆਂ ਅਤੇ ਵਿਸ਼ੇਸ਼ ਤੌਰ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਅਰਦਾਸ ਬਾਰੇ ਉਹ ਠੋਸ ਸੱਚਾਈਆਂ ਦਰਸਾਈਆਂ ਹਨ ਜਿਹੜੀਆਂ ਵਿਗਿਆਨਕ ਵਿਧੀ ਅਨੁਸਾਰ ਪਰਤਾਈਆਂ ਜਾ ਸਕਦੀਆਂ ਹਨ । ਹਥਲੀ ਪੁਸਤਕ ਵਿੱਚ ਉਹਨਾਂ ਉੱਚ ਵਿਅਕਤੀਆਂ ਦੇ ਤਜਰਬਿਆਂ

ਦਾ ਸਾਰ ਲਿਖਣ ਦਾ ਉਪਰਾਲਾ ਕੀਤਾ ਗਿਆ ਹੈ ਜਿਨ੍ਹਾਂ ਅਰਦਾਸ ਨਾਮ ਕਲਾ ਨੂੰ ਅਜ਼ਮਾਇਆ ਅਤੇ ਇਸ ਦੇ ਨਿਯਮ ਨਿਖਾਰੇ ।

ਅਰਦਾਸ ਕਿਸ ਨੂੰ ਕਹਿੰਦੇ ਹਨ ? ਅਰਦਾਸ ਕਿਵੇਂ ਕੀਤੀ ਜਾਇ ? ਅਰਦਾਸ ਕਿਉਂ ਸਿਰੇ ਨਹੀਂ ਚੜ੍ਹਦੀ ? ਅਰਦਾਸ ਕਿਵੇਂ ਸਿਰੇ ਚੜ੍ਹੇ ? ਅਰਦਾਸ ਕਿਸ ਪ੍ਰਯੋਜਨ ਲਈ ਕੀਤੀ ਜਾਇ ? ਅਰਦਾਸ ਬਾਰੇ ਗੁਰਮਤ ਅਤੇ ਹੋਰ ਮਹਾਂ ਪੁਰਖਾਂ ਦੇ ਕੀ ਵਿਚਾਰ ਹਨ ? ਅਰਦਾਸ ਤਥਾ ਨਾਮ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕੀ ਅਵਸ਼ਕਤਾ ਹੈ ? ਇਹ ਮੋਟੇ ਮੋਟੇ ਆਮ ਪ੍ਰਸ਼ਨ ਹਨ ਜਿਨ੍ਹਾਂ ਦਾ ਹੱਲ ਇਸ ਪੁਸਤਕ ਵਿੱਚ ਦੇਣ ਦਾ ਜਤਨ ਕੀਤਾ ਗਿਆ ਹੈ ।

ਭਾਵੇਂ ਕਈ ਉੱਚ ਵਿਅਕਤੀਆਂ ਦੇ ਤਜਰਬੇ ਇਸ ਪੁਸਤਕ ਦਾ ਆਧਾਰ ਹਨ, ਪਰੰਤੂ ਦੋ ਪ੍ਰਮੁੱਖ ਸ਼ਖਸੀਅਤਾਂ ਹਨ ਜਿਨ੍ਹਾਂ ਦੇ ਅਨੁਭਵੀ ਵਿਚਾਰ, ਬਹੁਤ ਕਰਕੇ, ਇਸ ਪ੍ਰਕਾਸ਼ਨ ਵਿੱਚ ਦਿੱਤੇ ਗਏ ਹਨ । ਉਹ ਪਰਮ ਸ਼ਖਸੀਅਤਾਂ ਹਨ ਸੱਚਖੰਡਵਾਸੀ ਪਰਮ ਪੁਰਸ਼ ਸੰਤ ਬਾਬਾ ਸੁਰੈਣ ਸਿੰਘ ਜੀ ਅਤੇ ਸੱਚਖੰਡਵਾਸੀ ਸ੍ਰੀਮਾਨ ਸੰਤ ਸਕਾਲਰ ਨਿਰੰਜਨ ਸਿੰਘ ਜੀ । ਕੁਦਰਤ ਦੀ ਕਿਸੇ ਮਉਜ ਅਨੁਸਾਰ ਦਾਸ ਨੂੰ ਇਹਨਾਂ ਦੋਹਾਂ ਮਹਾਂਪੁਰਖਾਂ ਦੀ ਨਿਕਟਤਾ ਦਾ ਸੁਭਾਗ ਅਵਸਰ ਮਿਲਿਆ ।

ਪਹਿਲੇ ਮਹਾਂਪੁਰਖ ਜੀ ਨਾਲ ਦਾਸ ਦਾ ਮੇਲ ੧੯੩੯ ਈ: ਵਿੱਚ ਉਨ੍ਹਾਂ ਦੇ ਪਿੰਡ ਹੁਸ਼ਿਆਰ-ਨਗਰ (ਜ਼ਿਲਾ ਅੰਮ੍ਰਿਤਸਰ) ਵਿਖੇ ਹੋਇਆ ਜੋ, ਗੁਰੂ ਮਹਾਰਾਜ ਨੇ ੧੯੬੫ ਈ: ਤੱਕ ਨਿਭਾਇਆ, ਜਦ ਆਪ ਜੋਤੀ ਜੋਤਿ ਸਮਾਇ । ਐਸਾ ਮਹਾਂਪੁਰਖ ਦੁਨੀਆਂ ਵਿੱਚ ਕਦੇ ਕਦੇ ਆਉਂਦਾ ਹੈ । ਮਹਾਤਮਾ ਬੁੱਧ ਜੀ ਦਾ ਬਚਨ ਹੈ ਕਿ ਮੈਥੋਂ ਪਹਿਲੇ ਕਈ ਬੁੱਧ ਹੋ ਗੁਜ਼ਰੇ ਹਨ ਜਿਨ੍ਹਾਂ ਆਪਣੇ ਆਪ ਨੂੰ ਦੁਨੀਆਂ ਵਿੱਚ ਪ੍ਰਗਟ ਨਹੀਂ ਕੀਤਾ ਅਤੇ ਇਸ ਜਹਾਨ ਵਿੱਚੋਂ ਚੁੱਪਚਾਪ ਤੁਰ ਗਏ । ਸੋ, ਪੂਜਯ ਸ੍ਰੀ ਬਾਬਾ ਜੀ ਖਾਮੋਸ਼ ਕੋਟੀ ਵਾਲੇ ਮਹਾਂਪੁਰਖਾਂ ਵਿੱਚੋਂ ਇੱਕ ਸਨ । ਇਹ ਗ੍ਰਹਿਸਤੀ ਰਾਜ-ਜੋਗੀ

ਸਨ ਜਿਨ੍ਹਾਂ ਦਾ ਜੀਵਨ ਦਸਮ ਪਾਤਸ਼ਾਹੀ ਦੇ ਹੇਠ ਲਿਖੇ ਅੱਖਰਾਂ ਦਾ ਪ੍ਰਤੱਖ ਨਮੂਨਾ ਸੀ ।

ਰੇ ਮਨ ਐਸੋ ਕਰ ਸੰਨਿਆਸਾ ॥
ਬਨ ਸੇ ਸਦਨ ਸਬੈ ਕਰ ਸਮਝਹੁ ਮਨ ਹੀ ਮਾਹਿ ਉਦਾਸਾ ॥੧॥ਰਹਾਉ॥
ਜਤ ਕੀ ਜਟਾ ਜੋਗ ਕੋ ਮੱਜਨੁ ਨੇਮ ਕੇ ਨਖਨ ਬਢਾਓ ॥
ਗਿਆਨ ਗੁਰੂ ਆਤਮ ਉਪਦੇਸਹੁ ਨਾਮ ਬਿਭੂਤ ਲਗਾਓ ॥੧॥
ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ ॥
ਸੀਲ ਸੰਤੋਖ ਸਦਾ ਨਿਰਬਾਹਿਬੋ ਹ੍ਵੈਬੋ ਤ੍ਰਿਗੁਣ ਅਤੀਤਿ ॥੨॥
ਕਾਮ ਕ੍ਰੋਧ ਹੰਕਾਰ ਲੋਭ ਹਠ ਮੋਹ ਨ ਮਨ ਸਿਉ ਲਯਾਵੈ ॥
ਤਬ ਹੀ ਆਤਮ ਤਤ ਕੋ ਦਰਸੇ ਪਰਮ ਪੁਰਖ ਕਹ ਪਾਵੈ ॥੩॥੧॥

(ਰਾਮਕਲੀ ਪਾਤਿਸਾਹੀ ੧੦)

ਆਪ ਦੀ ਰਹਿਣੀ ਬਹਿਣੀ, ਬਚਨ ਬਿਲਾਸ ਅਤੇ ਹਰ ਕਿਰਿਆ ਇਸ ਬਾਤ ਦੀ ਗਵਾਹੀ, ਬਗੈਰ ਪੁੱਛੇ, ਦੇ ਰਹੇ ਸੀ ਕਿ ਆਪ ਕਿਸੇ ਅਗੰਮੀ ਰੰਗ ਵਿੱਚ ਖੇਡ ਰਹੇ ਹਨ, ਅਤੇ ਮਨ ਜੋ ਸਭ ਦੁਨੀਆਂ ਦੇ ਜੀਵ-ਜੰਤਾਂ ਨੂੰ ਭੁਆਈਂ ਫਿਰਦਾ ਹੈ, ਇਥੇ

ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ ॥੧॥ ਰਹਾਉ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੯੫)

ਵਾਲੀ ਹਾਲਤ ਰੱਖਦਾ ਹੈ । ਇਸ ਦੀ ਦੌੜ ਵਰਤਮਾਨ ਤਕ ਸੀਮਿਤ ਸੀ, ਨਾਂ ਭੂਤ ਵਿੱਚ ਨਾਂ ਭਵਿੱਖ ਵਿੱਚ ਜਾਂਦਾ ਸੀ :

ਵਰਤਮਾਨ ਵਿਚ ਵਰਤਦਾ ਹੋਵਣਹਾਰ ਸੋਈ ਪਰਵਾਣਾ॥

(ਭਾਈ ਗੁਰਦਤਸ ਜੀ ਵਾਰ ੧੮)

ਆਪ ਦੇ ਜੀਵਨ ਦਾ ਹਰ ਛਿੰਨ ਕਿਸੇ ਅਗੰਮੀ ਪਰਕਾਸ਼ ਦੀ ਤਾਬਿਆ ਹੇਠ ਗੁਜ਼ਰ ਰਿਹਾ ਸੀ । ਜੋ ਵੀ ਕੋਈ ਸਤਸੰਗੀ ਆਪਣੀ ਮੁਸ਼ਕਿਲ ਲੈ

ਕੇ ਇਹਨਾਂ ਪਾਸ ਆਉਂਦਾ, ਉਸ ਅਗੰਮੀ ਜੋਤਿ ਤੋਂ ਚਾਨਣ ਲੈ ਕੇ ਆਪ ਉਸ ਦਾ ਵਾਜਬ ਹੱਲ ਦੱਸਦੇ । ਐਸਾ ਪ੍ਰਕਾਸ਼ਮਈ ਸੁਝਾਓ ਲੈਣ ਲਈ ਕਈ ਵੇਰ ਵੱਡੇ ਵੱਡੇ ਸਿਆਸੀ, ਧਾਰਮਿਕ ਅਤੇ ਰਾਜਸੀ ਪੁਰਸ਼ ਵੀ ਆਪ ਪਾਸ ਆਉਂਦੇ ਸਨ ।

ਇਨ੍ਹਾਂ ਦੇ ਪਾਸ ਬੈਠਣਾ ਇੱਕ ਅਕਹਿ ਅਨੰਦ ਮਾਣਨਾ ਹੁੰਦਾ ਸੀ । ਮਨ ਅੰਦਰ ਨਿਰਯਤਨ ਇੱਕ ਅਸਚਰਜ ਜਹੀ ਠੰਡ ਉਪਜਦੀ ਸੀ, ਅੰਦਰੋਂ ਕਲਪਨਾ ਕਲੇਸ਼ ਅਲੋਪ ਹੋ ਜਾਂਦੇ ਸਨ, ਇੱਕ ਰਸ ਭਿੰਨੀ ਝਰਨਾਟ ਛਿੜ ਪੈਂਦੀ ਸੀ । ਉਹ ਖ਼ੁਦ ਕਿਸ ਅਵਸਥਾ ਵਿੱਚ ਵਿਚਰਦੇ ਸੀ ਇਸ ਦਾ ਅਨੁਮਾਨ ਲਗਾਣਾਂ ਮੁਸ਼ਕਿਲ ਹੈ । ਪਰੰਤੂ ਇੱਕ ਗੱਲ ਪਰਤੱਖ ਸੀ । ਉਹ ਇਹ ਕਿ ਆਪ ਉਸ ਮੁਕਤਿਪਦ ਨੂੰ ਪ੍ਰਾਪਤ ਸਨ ਜਿਸ ਬਾਰੇ ਨੌਵੇਂ ਪਾਤਸ਼ਾਹ ਦਾ ਸੰਕੇਤ ਹੈ:

*ਚੰਚਲ ਮਨੁ ਦਹ ਦਿਸਿ ਕਉ ਧਾਵਤ ਅਚਲ ਜਾਹਿ ਠਹਰਾਨੋ ॥*
*ਕਹੁ ਨਾਨਕ ਇਹ ਬਿਧਿ ਕੋ ਜੋ ਨਰੁ ਮੁਕਤਿ ਤਾਹਿ ਤੁਮ ਮਾਨੋ ॥੨॥੩॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੮੫)

ਅਚੱਲ ਅਤੇ ਠਹਿਰੇ ਮਨ ਦੀ ਕਿਸੇ ਪਰਤ ਵਿੱਚੋਂ ਆਪ ਨੂੰ ਕਈ ਕਿਸਮ ਦੇ ਗਿਆਨ ਵੇਗ ਆਉਂਦੇ ਸਨ । ਆਪ ਸੰਸਕ੍ਰਿਤ ਨਹੀਂ ਸੀ ਪੜ੍ਹੇ, ਲੇਕਿਨ ਇੱਕ ਵੇਰ, ਮਉਜ ਵਿੱਚ, ਆਪ ਨੇ ਛੇ ਸ਼ਾਸਤਰਾਂ ਦੀ ਵਿਆਖਿਆ ਕਹੀ ਜੋ ਕਿਸੇ ਪ੍ਰੇਮੀ ਨੇ ਨੋਟ ਕਰ ਲਈ । ਜਦ ਸ਼ਾਸਤਰਕਾਰ ਪੰਡਤਾਂ ਨੇ ਇਸ ਭਾਸ਼ ਨੂੰ ਵਾਚਿਆ ਤਾਂ ਉਹ ਅਸਚਰਜ ਰਹਿ ਗਏ । ਇਸ ਤਰ੍ਹਾਂ ਹੀ ਆਪ ਨੂੰ ਯੁਵਕ ਅਵਸਥਾ ਵਿੱਚ ਆਯੁਰਵੈਦਿਕ ਦਾ ਗਿਆਨ ਉੱਤਰਿਆ ਅਤੇ ਮਗਰੋਂ ਆਪ ਨੇ ਇਸ ਦਾ ਅਧਿਐਨ ਵੀ ਕੀਤਾ । ਐਸੇ ਹੀ ਹੋਰ ਕਈ ਪਰਕਾਰ ਦਾ ਗਿਆਨ ਜਿਵੇਂ ਕਿ ਸਿਤਾਰਿਆਂ ਦਾ, ਪਰਕਿਰਤੀਆਂ ਆਦਿ ਦਾ ਆਪ ਨੂੰ ਕਿਸੇ ਇਲਾਹੀ ਵੇਗ ਵਿੱਚ ਉੱਤਰਦਾ ਰਹਿੰਦਾ ਸੀ ਜੋ ਆਪ ਕਦੀ ਮਉਜ ਵਿੱਚ ਬੋਲ ਦਿੰਦੇ ਸੀ । ਬ੍ਰਹਮ ਵਾਕ ਤਾਂ ਨਿੱਤ ਉਤਰਦੇ ਸੀ

ਜਿਨ੍ਹਾਂ ਦੀ ਵਰਖਾ ਅਕਸਰ ਹੁੰਦੀ ਸੀ । ਉਸ ਵਰਖਾ ਦੀਆਂ ਕੁਝ ਬੂੰਦਾਂ ਇਸ ਪੁਸਤਕ ਵਿੱਚ ਅੰਕਿਤ ਕੀਤੀਆਂ ਗਈਆਂ ਹਨ - ਕੁੱਝ ਉਸੇ ਰੂਪ ਵਿੱਚ ਅਤੇ ਆਮ ਕਰਕੇ ਭਾਵਰੂਪ ਵਿੱਚ ।

ਆਪ ਜੀ ਦਾ ਜੀਵਨ ਅੜ੍ਹਕ-ਮੜ੍ਹਕ ਰਹਿਤ ਸੀ । ਆਪ ਨੇ ਕੋਈ ਆਸ਼ਰਮ ਜਾਂ ਡੇਰਾ ਨਹੀਂ ਸੀ ਬੱਧਾ ਜਿਸ ਕਰਕੇ ਕੋਈ ਮਾਇਆਧਾਰੀ ਆਪਣੇ ਪ੍ਰਭਾਵ ਦਾ ਪਰਛਾਵਾਂ ਨਹੀਂ ਸੀ ਪਾ ਸਕਦਾ । ਆਪ ਦੀ ਰਿਹਾਇਸ਼ ਪਿੰਡੋਂ ਬਾਹਰ, ਖਾਨਦਾਨੀ ਜ਼ਮੀਨ ਦੇ ਵਿਚਕਾਰ, ਇੱਕ ਕੱਚੇ ਕੋਠੇ ਵਿੱਚ ਸੀ ਜੋ ਸ਼ੁਰੂ ਤੋਂ ਲੈ ਕੇ ਤੋੜ ਜੀਵਨ ਤਕ ਰਹੀ । ਨਿੱਜੀ ਜ਼ਿਮੀਂਦਾਰਾਂ ਸੌਖਾ ਅਤੇ ਔਲਾਦ ਆਗਿਆਕਾਰ ਹੋਣ ਕਰਕੇ, ਆਈ ਸੰਗਤ ਦੀ ਸੇਵਾ ਉਸੇ ਭੰਡਾਰੇ ਵਿੱਚੋਂ ਹੁੰਦੀ ਸੀ - ਬਾਹਰੋਂ ਨਾ ਮਾਇਆ, ਅਤੇ ਨਾਂ ਹੀ ਰਸਦ ਦੀ ਆਗਿਆ ਸੀ । ਰੋਗੀਆਂ ਲਈ ਮੁਫਤ ਦਵਾ ਦਾਰੂ ਵੀ ਚਲਦਾ ਸੀ ਅਤੇ ਕਈ ਵਿਦਿਆਰਥੀ ਆਪ ਪਾਸੋਂ ਆਯੁਰਵੈਦਿਕ ਭੀ ਸਿੱਖਦੇ ਸਨ।

ਆਪ ਜੀ ਬਿਲਕੁੱਲ ਸਾਦੀ ਪੁਸ਼ਾਕ ਪਹਿਨਦੇ ਸੀ ਜੋ ਅਕਸਰ ਦੁੱਧ ਸਫ਼ੈਦ ਘਰੋਗੀ ਖੱਦਰ ਦੀ ਹੁੰਦੀ ਸੀ । ਆਪ ਜੀ ਦੇ ਖ਼ੂਬਸੂਰਤ ਚੇਹਰੇ ਪਰ ਸਫ਼ੈਦ ਦਾੜ੍ਹਾ ਸੁਭਾਇਮਾਨ ਹੋ ਰਿਹਾ ਸੀ ਅਤੇ ਇਲਾਹੀ ਨੂਰ ਡਲ੍ਹਕਾਂ ਮਾਰਦਾ ਸੀ । ਆਪ ਦੀ ਅੱਖ ਨਾਲ ਅੱਖ ਮਿਲਾਣਾ ਕਰੀਬ ਕਰੀਬ ਅਸੰਭਵ ਹੁੰਦਾ ਸੀ, ਨਿਗਾਹ ਆਪਣੇ ਆਪ ਚਰਨਾਂ ਵੱਲ ਚਲੀ ਜਾਂਦੀ ਸੀ । ਆਪ ਦੇ ਸਰੀਰ ਦਾ ਅੰਗ-ਅੰਗ ਰੱਬੀ ਚੁੰਬਕ ਸ਼ਕਤੀ ਭਰਪੂਰ ਸੀ ।

ਦੂਸਰੇ ਮਹਾਂਪੁਰਖ, ਸੰਤ ਸਕਾਲਰ ਨਿਰੰਜਨ ਸਿੰਘ ਜੀ, ਸੰਤ ਬਾਬਾ ਅਤਰ ਸਿੰਘ ਮਸਤੂਆਣੇ ਜੀ ਦੀ ਲੜੀ ਵਿੱਚੋਂ ਹਨ । ਦੂਰ-ਨੇੜੇ ਬੈਠੀਆਂ ਰੂਹਾਂ ਨੂੰ ਉਭਾਰਨਾ ਅਤੇ ਗੁਰੂ ਘਰ ਨਾਲ ਜੋੜਨਾ, ਇਹ ਗੁਰੂ ਮਹਾਰਾਜ ਨੇ ਇਨ੍ਹਾਂ ਦੀ ਡਿਊਟੀ ਲਗਾਈ ਮਾਲੂਮ ਹੁੰਦੀ ਸੀ । ਗੁਰ ਇਤਿਹਾਸ ਅਤੇ ਗੁਰਬਾਣੀ ਵਿੱਚੋਂ ਗੁਰਮਤ ਦੇ ਮਾਨਕ ਤੇ ਮੋਤੀ ਵਿਆਖਿਆ ਰੂਪ ਵਿੱਚ ਸੰਗਤਾਂ ਦੇ ਅੱਗੇ ਪੇਸ਼ ਕਰਨੇ, ਜਿਸ ਨਾਲ ਜੀਵਾਂ ਦਾ ਕਲਿਯਾਨ ਹੋ ਸਕੇ, ਇਹਨਾਂ ਦੀ

ਵਿਸ਼ੇਸ਼ਤਾ ਸੀ ।

ਆਪ ਦਾ ਰੋਜ਼ਾਨਾਂ ਜ਼ਿੰਦਗੀ ਦਾ ਪ੍ਰੋਗਰਾਮ ਅੱਧੀ ਰਾਤ ਤੋਂ ਬਾਅਦ ਸ਼ੁਰੂ ਹੋ ਜਾਂਦਾ । ਤੜਕੇ ਤਿੰਨ ਵਜੇ ਆਪ ਖੁਦ ਇਲਾਹੀ ਕੀਰਤਨ ਵਿੱਚ ਜੁੜਦੇ ਅਤੇ ਪ੍ਰੇਮੀਆਂ ਨੂੰ ਜੋੜਦੇ । ਜਿਸ ਗ੍ਰਹਿ ਵਿਖੇ ਆਪ ਦਾ ਉਤਾਰਾ ਹੋਵੇ ਉਹ ਘਰ ਮਾਨੋ ਸਵਰਗ ਦਾ ਰੂਪ ਧਾਰਨ ਕਰ ਲੈਂਦਾ ਸੀ ।

ਕਥਨੀ ਅਤੇ ਕਰਨੀ ਵਿੱਚ ਸਮਤਾ ਹੋਣ ਕਰਕੇ ਆਪ ਜਿਸ ਸਭਾ ਵਿੱਚ ਜਾਂਦੇ, ਡੂੰਘੀ ਛਾਪ ਪਾਂਦੇ। ਮਾਰਚ ੧੯੭੬ ਵਿੱਚ ਟੈਗੋਰ ਗਾਰਡਨ, ਦਿੱਲੀ ਵਿਖੇ ਇੱਕ ਸਮਾਗਮ ਹੋਇਆ ਜਿਸ ਵਿੱਚ ਅੰਮ੍ਰਿਤ ਸਿਧਾਂਤ ਬਾਰੇ ਸ਼ੰਕਾ-ਪ੍ਰਸ਼ਨ ਕਰਨ ਦੀ ਹਰ ਇੱਕ ਨੂੰ ਖੁੱਲ੍ਹ ਸੀ । ਆਪ ਨੇ ਹਰ ਸ਼ੰਕੇ ਅਤੇ ਪ੍ਰਸ਼ਨ ਦਾ ਉੱਤਰ ਐਸਾ ਸੁਚੱਜਾ ਦਿੱਤਾ ਕਿ ਸਭ ਦੀ ਨਿਸ਼ਾ ਹੋ ਗਈ । ਅਗਲੇ ਦਿਨ ਕਈ ਸੱਜਣਾਂ ਨੇ ਗੁਰੂ ਦਸਮ ਪਾਤਸ਼ਾਹ ਦਾ ਅੰਮ੍ਰਿਤ ਪਾਨ ਕੀਤਾ, ਅਤੇ ਕਈਆਂ ਨੇ ਐਸਾ ਕਰਨ ਦਾ ਵਚਨ ਦਿੱਤਾ ।

ਐਸੇ ਹੀ, ੧੯੭੦ ਦਾ ਜ਼ਿਕਰ ਹੈ ਕਿ ਲਖਨਊ ਯੂਨੀਵਰਸਿਟੀ ਵਲੋਂ ਉਨ੍ਹਾਂ ਦੇ ਹਾਲ ਵਿੱਚ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ੫੦੦ਵੇਂ ਸਾਲਾ ਜਨਮ ਉਤਸਵ ਦੇ ਸੰਬੰਧ ਵਿੱਚ ਇੱਕ ਸਮਾਗਮ ਹੋਇਆ । ਉਥੇ ਸੰਤ ਜੀ ਨੂੰ ਗੁਰੂ ਸਿਧਾਂਤ ਬਾਰੇ ਬੋਲਣ ਲਈ ਸੱਦਿਆ ਗਿਆ । ਸ੍ਰੋਤਿਆਂ ਦੀ ਬਹੁ ਗਿਣਤੀ ਯੁਵਕਾਂ ਦੀ ਸੀ ਅਤੇ ਗੈਰ-ਸਿੱਖ ਸਨ । ਚੂੰਕਿ ਆਪ ਸੰਸਕ੍ਰਿਤ ਦੇ ਚੰਗੇ ਜਾਣੂ ਸਨ ਅਤੇ ਸਨਾਤਨ ਧਰਮ ਗ੍ਰੰਥਾਂ ਦਾ ਅਧਿਐਨ ਚੋਖਾ ਕੀਤਾ ਹੋਇਆ ਸੀ, ਇਸ ਲਈ ਆਪ ਨੇ ਭਾਸ਼ਨ ਵਿੱਚ ਉਨ੍ਹਾਂ ਗ੍ਰੰਥਾਂ ਤੋਂ ਹਵਾਲੇ ਦੇ ਕੇ ਗੁਰੂ ਸਿਧਾਂਤ ਦਾ ਸਪਸ਼ਟੀਕਰਨ ਐਸੇ ਸੁਘੜ ਢੰਗ ਨਾਲ ਕੀਤਾ ਕਿ ਸਭ ਸ੍ਰੋਤੇ ਇੱਕ ਆਵਾਜ਼ ਵਾਹ-ਵਾਹ ਕਰ ਉੱਠੇ । ਭਾਸ਼ਨ ਸਮਾਪਤ ਕਰਨ ਤੋਂ ਥੋੜ੍ਹੀ ਦੇਰ ਬਾਅਦ ਜਦ ਆਪ ਹਾਲ ਕਮਰੇ ਤੋਂ ਬਾਹਰ ਆਉਣ ਲੱਗੇ ਤਾਂ ਸਭ ਸ੍ਰੋਤਿਆਂ ਨੇ ਇੱਕ ਦਮ ਖੜ੍ਹੇ ਹੋ ਕੇ ਵਿਦਾਇਗੀ ਦਿੱਤੀ ਅਤੇ ਨੌਜਵਾਨਾਂ ਦੀ ਇੱਕ ਚੋਖੀ ਭੀੜ ਆਪ ਦੀ ਕਾਰ ਤੱਕ ਛੱਡਣ ਆਈ । ਐਸੇ

ਹੀ ਸਮਾਗਮ ਅਤੇ ਸਤਸੰਗਾਂ ਦੇ ਸਿਲਸਿਲੇ ਵਿੱਚ ਲਖਨਊ ਵਿਖੇ ਕਈ ਰੂਹਾਂ ਨੂੰ ਉਤਸ਼ਾਹ ਅਤੇ ਢਾਰਸ ਮਿਲੇ ।

ਸੋ ਐਸੇ ਪਰਭਾਵਸ਼ਾਲੀ ਮਹਾਂਪੁਰਖਾਂ ਦੇ ਵਿਚਾਰਾਂ ਪਰ ਆਧਾਰਿਤ ਇਹ ਪੁਸਤਕ ਹੈ ਜੋ, ਆਸ ਹੈ, ਲੰਮੇ ਸਮੇਂ ਤਕ ਸੰਗਤਾਂ ਨੂੰ ਲਾਭ ਪਹੁੰਚਾਏਗੀ । ਸਿਆਣਿਆਂ ਨੇ ਪੁਸਤਕਾਂ ਨੂੰ ਦੋ ਸ਼੍ਰੇਣੀਆਂ ਵਿੱਚ ਵੰਡਿਆ ਹੈ, ਵਕਤੀ ਅਤੇ ਨਿੱਤ ਕੰਮ ਆਉਣ ਵਾਲੀਆਂ ।[1] ਹਥਲੀ ਪੁਸਤਕ ਦੂਸਰੀ ਸ਼ਰੇਣੀ ਵਾਲੀਆਂ ਵਿੱਚੋਂ ਇੱਕ ਹੋਣ ਦੀ ਸੰਭਾਵਨਾ ਰਖਦੀ ਹੈ ।

ਸੰਤ ਸਕਾਲਰ ਨਿਰੰਜਨ ਸਿੰਘ ਜੀ ੨੫ ਮਈ ੧੯੯੪ ਨੂੰ ਬ੍ਰਹਮ ਲੀਨ ਹੋ ਗਏ ।



*ਨਾਨਕ ਈਹਾ ਸੁਖੁ ਆਗੈ ਮੁਖ ਊਜਲ ਸੰਗਿ ਸੰਤਨ ਕੈ ਪਾਈਐ ॥੪॥੧॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੦੦)

ਸੰਤ ਸਕਾਲਰ ਨਿਰੰਜਨ ਸਿੰਘ ਜੀ ਦੀ ਲਗਾਤਾਰ ਰੂਪ ਵਿੱਚ ਸੇਵਾ ਸੰਭਾਲ ਦਾ ਅਵਸਰ ਜੋ ਪਰਮ ਆਦਰਣੀ ਬੀਬੀ ਸੁਰਜੀਤ ਕੌਰ ਗਾਂਧੀ ਜੀ ਨੂੰ ਮਿਲਿਆ ਅਤੇ ਜਿਸ ਨੂੰ ਸ਼ਰਧਾ ਦੇ ਸਿਦਕ ਨਾਲ ਉਸਨੇ ਨੇਪਰੇ ਚਾੜ੍ਹਿਆ ਉਹ ਬਹੁਤ ਸਲਾਹੁਣ ਯੋਗ ਹੈ ।

ਜੇ ਇਹ ਕਿਹਾ ਜਾਵੇ ਕਿ ਸੰਤ ਬਾਬਾ ਜੀ ਦੀ ਸਾਰੀ ਸੰਗਤ ਅਤੇ ਹਿਤੈਸ਼ੀ ਬੀਬਾ ਗਾਂਧੀ ਜੀ ਦੇ ਰਿਣੀ ਹਨ, ਤਾਂ ਇਹ ਗਲਤ ਨਾ ਹੋਵੇਗਾ ।

---

1 All books are divisible into two classes, the books of the hour and the books of all time.

Ruskin

ਅਕਾਲ ਪੁਰਖ ਦੀ ਕਿਸੇ ਮੌਜ ਸਦਕਾ ਛੋਟੀ ਉਮਰ ਵਿੱਚ ਹੀ ਬੀਬਾ ਗਾਂਧੀ ਜੀ ਦਾ ਮੇਲ ਆਪ ਜੀ ਦੇ ਪਰਿਵਾਰ ਵਾਲਿਆਂ ਦੀ ਮਾਰਫ਼ਤ ਸੰਤ ਜੀ ਨਾਲ ਹੋ ਗਿਆ । ਸਿੱਟਾ ਇਹ ਨਿੱਕਲਿਆ ਕਿ ਛੋਟੀ ਉਮਰ ਤੋਂ ਹੀ ਆਪ ਦੇ ਵਿਚਾਰਾਂ ਦੀ ਖਿਆਲ ਧਾਰਾ ਪਰਮਾਰਥੀ ਰੁਚੀ ਵਾਲੀ ਹੋ ਗਈ ।

ਬੀਬਾ ਗਾਂਧੀ ਜੀ ਦਾ ਆਪਣਾ ਕਥਨ ਹੈ:-

*"From then (i.e. 1958) I started going to the Ashram for the Amrit Vele De Sadhna and to Dukh Niwaran Sahib Gurdwara for Suraj Parkash Katha in the evening".*

ਅਤੇ, ਨੇਮ ਨਾਲ ਐਸਾ ਕਰਨਾ, ਭਾਵੇਂ ਮੀਂਹ ਹੋਵੇ, ਝਾੜ ਹੋਵੇ, ਗਰਮੀ ਹੋਵੇ ਸਰਦੀ ਹੋਵੇ । ਐਸਾ ਕਰਨਾ ਤਪ ਗਿਣਿਆ ਜਾਂਦਾ ਹੈ ਜਿਸ ਨੂੰ ਫ਼ਲ ਲੱਗਦਾ ਹੈ ।

*ਝਖੜੁ ਝਾਗੀ ਮੀਹੁ ਵਰਸੈ ਭੀ ਗੁਰੁ ਦੇਖਣ ਜਾਈ ॥੧੩॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੫੭)

ਪਰਮਾਰਥ ਦੇ ਸਭ ਪਾਂਧੀ ਜਾਣਦੇ ਹਨ ਕਿ ਜਿਸ ਵਿਅਕਤੀ ਅੰਦਰ ਰੱਬੀ ਮਿਲਾਪ ਦੀ ਧੁਖਧੁਖੀ ਜਾਗ ਪੈਂਦੀ ਹੈ ਅਤੇ ਨਾਲੇ ਇਸ ਮਾਰਗ ਦਾ ਕੋਈ ਪਾਂਧੀ ਮਿਲ ਜਾਵੇ ਤਾਂ ਇਹ ਲਗਨ ਸਾਰੀ ਉਮਰ ਉਸ ਵਿਅਕਤੀ ਦੇ ਨਾਲ ਕਾਇਮ ਰਹਿੰਦੀ ਹੈ । ਚੁਨਾਚਿ ਐਸਾ ਹੀ ਬੀਬਾ ਗਾਂਧੀ ਜੀ ਨਾਲ ਵਾਪਰਿਆ ।

ਇੱਕ ਰੱਜੇ ਪੁੱਜੇ ਪਰਿਵਾਰ ਦੀ ਬੇਟੀ ਹੋਣ ਕਰਕੇ ਆਪ ਨੇ M.A.B.Ed ਤੱਕ ਵਿੱਦਿਆ ਪ੍ਰਾਪਤ ਕੀਤੀ । ਉਪਰੰਤ ਬਤੌਰ ਸਕੂਲ ਟੀਚਰ ਆਪ ਨੇ ਸਰਕਾਰੀ ਨੌਕਰੀ ਕੀਤੀ । ਲੇਕਿਨ ਜੀਵਨ ਦਾ ਲਕਸ਼ ਆਪ ਨੇ ਨਹੀਂ ਤਿਆਗਿਆ । ਆਪ ਜੀਵਨ ਵਿੱਚ ਗ੍ਰਹਿਸਤ ਦੀ ਦਲ-ਦਲ ਵਿੱਚ ਨਹੀਂ ਫਸੇ ਅਤੇ ਸੇਵਾ ਸਿਮਰਨ ਵਿੱਚ ਜੀਵਨ ਦਾ ਗੁਜ਼ਾਰਨ ਕੀਤਾ ਅਤੇ ਕਰ ਰਹੇ ਹਨ ।

ਆਪ ਦੀ ਜੀਵਨ ਚਾਲ ਗੁਰਮਤ ਦੀ ਇਸ ਘਾਟੀ ਵਿੱਚੋਂ ਦੀ ਲੰਘ ਰਹੀ ਹੈ:

*ਪ੍ਰਭ ਮਿਲਬੇ ਕਉ ਪ੍ਰੀਤਿ ਮਨਿ ਲਾਗੀ ॥*
*ਪਾਇ ਲਗਉ ਮੋਹਿ ਕਰਉ ਬੇਨਤੀ ਕੋਊ ਸੰਤੁ ਮਿਲੈ ਬਡਭਾਗੀ॥੧॥ਰਹਾਉ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੦੪)

ਅਤੇ, ਇਸ ਮਾਰਗ ਦਾ ਵਿਧਾਨ ਹੈ:-

*ਸਾਧਸੰਗਤਿ ਬਿਨਾ ਭਾਉ ਨਹੀ ਊਪਜੈ ਭਾਵਬਿਨੁ ਭਗਤਿ ਨਹੀ ਹੋਇ ਤੇਰੀ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੯੪)

ਖੁਸ਼ਕਿਸਮਤੀ ਨਾਲ, ਬੀਬਾ ਗਾਂਧੀ ਜੀ ਨੂੰ ਐਸਾ ਵਡਭਾਗੀ ਸੰਤ ਮਿਲ ਗਿਆ ਸੀ । ਇਸੇ ਲਈ ਆਪ ਨੇ ਸੰਤ ਜੀ ਦੀ ਯਾਦ ਵਿੱਚ ਕੁਝ ਅੱਖਰ ਸ਼ਰਧਾ ਵਜੋਂ ਲਿਖ ਭੇਜੇ ਹਨ, ਕਿਉਂਕਿ ਸੰਤ ਜੀ ਦਾ "ਅਰਦਾਸ ਕਲਾ" ਸਿਧਾਂਤ ਅਤੇ ਇਸ ਪੁਸਤਕ ਨਾਲ ਦਿਲੀ ਸੰਬੰਧ ਸੀ । ਸਗੋਂ ਆਪ ਜੀ ਦੀ ਪ੍ਰੇਰਨਾ ਨਾਲ ਹੀ ਇਹ ਪੁਸਤਕ ਛਪੀ ਸੀ ।

# ਸੰਤ ਸਕਾਲਰ ਨਿਰੰਜਨ ਸਿੰਘ ਜੀ

ਸੁਰਜੀਤ ਕੌਰ ਗਾਂਧੀ

ਰੋਮ ਰੋਮ ਨਿਮਰਤਾ ਸਦਕੇ ਇਹ ਕੀਟ ਗੁਰੂ ਬਖਸ਼ਿਸ਼ ਸਦਕਾ ਕੁਝ ਅੱਖਰ ਸੱਚਖੰਡਵਾਸੀ ਸੰਤ ਸਕਾਲਰ ਨਿਰੰਜਨ ਸਿੰਘ ਜੀ ਨੂੰ ਸਮਰਪਣ ਕਰਨ ਦਾ ਯਤਨ ਕਰਦੀ ਹਾਂ ਜੀ ।

ਉਹ ਬਖਸ਼ੀਆਂ ਰੂਹਾਂ ਵਾਲੇ ਪੁਰਸ਼ ਜਿਨ੍ਹਾਂ ਦੇ ਜੀਵਨ ਰੌਸ਼ਨ ਮੁਨਾਰੇ ਦੀ ਤਰ੍ਹਾਂ ਹਨ; ਹੋਰਨਾਂ ਦੇ ਜੀਵਨ ਜਹਾਜ਼ ਨੂੰ ਮੁਕਤੀ ਰੂਪ ਕਿਨਾਰੇ ਤੇ ਪਹੁੰਚਾਂਦੇ ਹਨ । ਉਹਨਾਂ ਵਿੱਚੋਂ ਹੋਏ ਹਨ ਪੂਰਨ ਬ੍ਰਹਮ ਗਿਆਨੀ ਸੰਤ ਸਕਾਲਰ ਨਿਰੰਜਨ ਸਿੰਘ ਜੀ ਪਟਿਆਲੇ ਵਾਲੇ । ਗੁਰਮੁਖਾਂ, ਗੁਰਸਿੱਖਾਂ, ਸੰਤਾਂ, ਭਗਤਾਂ ਅਤੇ ਮਹਾਂਪੁਰਖਾਂ ਦਾ ਜੀਵਨ ਆਉਣ ਵਾਲੀ ਸੱਭਿਅਤਾ ਅਤੇ ਆਚਾਰ ਦਾ ਨੀਂਹ ਹੁੰਦਾ ਹੈ । ਸਾਡੇ ਲਈ ਚਾਨਣ ਮੁਨਾਰਾ ਹੁੰਦਾ ਹੈ ।

ਸੰਤ ਸਕਾਲਰ ਨਿਰੰਜਨ ਸਿੰਘ ਜੀ ਗੁਰਮਤਿ ਮਰਯਾਦਾ ਦੇ ਪੂਰਨ ਧਾਰਨੀ ਸਨ । ਵਿੱਦਿਆ ਵਿੱਚ ਨਿਪੁੰਨ ਸਨ । ਆਪ ਜੀ ਦਾ ਜੀਵਨ ਸੇਵਾ, ਸਿਮਰਨ, ਕਥਾ, ਕੀਰਤਨ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੇ ਦ੍ਰਿੜ ਨਿਸਚਾ ਭਰੋਸਾ ਤੇ ਨਾਮ ਰੰਗ ਵਿੱਚ ਰੰਗਿਆ ਹੋਇਆ ਸੀ ।

*ਮੈ ਸਤਿਗੁਰ ਸੇਤੀ ਪਿਰਹੜੀ ਕਿਉ ਗੁਰ ਬਿਨੁ ਜੀਵਾ ਮਾਉ ॥*
*ਮੈ ਗੁਰਬਾਣੀ ਆਧਾਰੁ ਹੈ ਗੁਰਬਾਣੀ ਲਾਗਿ ਰਹਾਉ ॥੮॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੫੯)

ਸੰਤ ਸਕਾਲਰ ਨਿਰੰਜਨ ਸਿੰਘ ਜੀ ਸੰਸਾਰ ਵਿੱਚ ਐਸੇ ਸਤਿਵਾਦੀ ਕਰਨੀ ਵਾਲੇ ਰਸੀਏ ਗੁਰਸਿੱਖੀ ਦੇ ਚਮਕਦੇ ਸਿਤਾਰਿਆਂ ਵਿੱਚੋਂ ਇੱਕ ਐਸੇ ਮਹਾਂਪੁਰਖ ਹੋਏ ਜਿਨ੍ਹਾਂ ਨੂੰ ਅੱਜ ਵੀ ਸੰਗਤਾਂ ਹਰ ਵੇਲੇ ਯਾਦ ਕਰਦੀਆਂ ਹਨ । ਆਪ ਜੀ ਦੀ ਹਜ਼ੂਰੀ ਵਿੱਚ ਪਰਮਾਰਥਕ ਤੇ ਅਧਿਆਤਮਿਕ ਭੋਜਨ ਰੱਜਵਾਂ ਮਿਲ

ਜਾਂਦਾ ਸੀ । ਆਪ ਕਹਿੰਦੇ ਹੁੰਦੇ ਸੀ ਤੱਪਸਿਆ ਨਾਲ ਤਾਕਤ ਤੇ ਬਹੁਤ ਆ ਜਾਂਦੀ ਹੈ ਪਰ ਜੇ ਨਾਲ ਨਿਮਰਤਾ ਨਾ ਹੋਵੇ ਤਾਂ ਉਹ ਪਰਫੁੱਲਿਤ ਨਹੀਂ ਹੁੰਦੀ । ਆਪ ਜੀ ਬਹੁਤ ਵਾਰੀ ਕਹਿੰਦੇ ਸ਼ਰਧਾ ਜਿਤਨੀ ਵਧਦੀ ਜਾਏਗੀ ਉਤਨੀ ਹੀ ਜਲਦੀ ਨਦਰਿ ਦਾ ਰਾਹ ਖੁੱਲ੍ਹ ਜਾਏਗਾ । ਜਿਤਨਾ Faith ਸਿਦਕ, ਭਰੋਸਾ, ਪ੍ਰਤੀਤ ਵਧੇਗਾ, ਸਫਲਤਾ ਮਿਲਦੀ ਜਾਏਗੀ ।

ਆਪ ਜੀ ਦੇ ਕੁਝ ਬਚਨ ਜਦ ਆਪ ਜੀ ਕਥਾ ਕਰਦੇ ਤਾਂ ਨੋਟ ਕੀਤੇ । ਕਥਾ ਬਾਰੇ ਵਿਚਾਰ :

੧. ਇਹ ਕਥਾ ਵੀ ਹੈ । ਗਿਆਨ ਵੀ ਹੈ । ਦਰਸ਼ਨ ਵੀ ਹੈ । ਸ਼ਰਧਾ ਵੀ ਹੈ । ਗੁਰੂ ਮਤ ਦਾ ਸਿਧਾਂਤ ਵੀ ਹੈ । ਸੁਰਤਿ ਨੂੰ ਸ਼ਬਦ ਨਾਲ ਜੋੜਨ ਦਾ ਅਭਿਆਸ ਹੀ ਕਥਾ ਕਰਨ ਦਾ ਨਿਸ਼ਾਨਾ ਹੈ । ਕਥਾ ਨਾਲ ਸੁਰਤਿ ਦਾ ਇਸ਼ਨਾਨ ਕਥਾ ਦੇ ਸਰੋਵਰ ਵਿੱਚ ਕਰਨਾ ਹੈ । ਕਥਾ ਤਾਂ ਇੱਕ ਨਿਮੱਤ ਹੈ, ਲਕਸ਼ ਹੈ - ਗੁਰੂ ਜੀ ਦੀ ਨਦਰਿ ਮਿਲ ਜਾਏ ।

੨. ਮਨ ਨੂੰ ਵਿਹਲਾ ਨਹੀਂ ਰੱਖਣਾ । ਇਸਨੂੰ ਉਸਤਤੀ ਵਿੱਚ ਜੋੜਨਾ ਹੈ ਨਾ ਜੋੜਿਆ ਤਾਂ ਨਿੰਦਾ ਵਿੱਚ ਜੁੜ ਜਾਏਗਾ ।

੩. ਸਤਿਸੰਗ ਇੱਕ ਸੁੰਦਰ ਬੱਦਲ ਹੈ ਉਹ ਬੱਦਲ ਸੁੱਕੀ ਖੇਤੀ ਨੂੰ ਹਰਾ ਕਰਦਾ ਹੈ । ਸਤਿਸੰਗ ਦਾ ਬੱਦਲ ਅਹੰਕਾਰੀ ਮਨ ਤੇ ਅਸਰ ਨਹੀਂ ਕਰਦਾ ।

੪. ਸਿੱਖ ਦਾ ਇੱਕ ਦਰ, ਇੱਕ ਘਰ, ਇੱਕ ਆਸਰਾ ਹੈ । ਜੇਕਰ ਇੱਕ ਟੇਕ ਆ ਜਾਵੇ ਤਾਂ ਕੁੱਝ ਪਲਟ ਸਕਦਾ ਹੈ । ਦੋ ਚੱਲ ਨਹੀਂ ਸਕਦੇ । ਅਕਾਲ ਪੁਰਖ ਦਾ ਇਹ Perfect Law ਪੱਕਾ ਕਾਨੂੰਨ ਹੈ । ਦੋ ਨਾਲ ਨਹੀਂ ਇੱਕ ਨਾਲ ਜੁੜੋ । ਬਹੁਤੇ ਇਸ਼ਟ ਬਹੁਤੇ ਕੇਂਦਰ ਹੋ ਨਹੀਂ ਸਕਦੇ ।

੫. ਅਰਦਾਸ ਤੋਂ ਭਾਵ ਹੈ ਮਨ ਦੀ ਇਕਾਗਰਤਾ । ਜਦ ਮਨ ਇਕਾਗਰ

ਹੋਣ ਲੱਗ ਜਾਏ ਤਦ ਹੀ ਭੇਦ ਖੁੱਲ੍ਹਦਾ ਹੈ ।

੬. ਬਾਣੀ ਪੜ੍ਹਨ ਤੋਂ ਕੀ ਲਾਭ ਹੈ?

ਅੱਠਾਂ ਪਹਿਰਾਂ ਵਿੱਚ ਜੋ ਭੁੱਲਾਂ ਹੋ ਜਾਂਦੀਆਂ ਹਨ ਉਹ ਬਖਸ਼ੀਆਂ ਜਾਂਦੀਆਂ ਹਨ ।

੭. ਗੁਰੂ ਦਾ ਕਰਤੱਵ ਕੀ ਹੈ?

ਜਿੱਥੇ ਕੋਈ ਅਰਾਧਦਾ ਹੈ ਕਿਸੇ ਪੀੜਾ ਵਿੱਚ ਹੈ ਉਸਦੇ ਸਹਾਈ ਹੁੰਦੇ ਹਨ । ਆਪ ਜੀ ਦਾ ਬਿਰਦ ਹੈ:

*ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧)

ਪੁੱਠੇ ਕਰਮ ਸਿੱਧੇ ਕਰ ਦਿੰਦੇ ਹਨ । ਗੁਰੂ ਤੋਂ ਸਿੱਖ ਨਦਰਿ ਲੈ ਕੇ ਜਾਂਦਾ ਹੈ । ਸੁਰਤਿ ਦੀ ਏਕਾਗਰਤਾ ਵਿੱਚ ਗੁਰੂ ਜੀ ਸਹਾਈ ਹੁੰਦੇ ਹਨ । ਗੁਰੂ ਜੀਵਨ ਜੁਗਤਿ (way of life) ਦੱਸਦੇ ਹਨ । ਲੋਕ ਪਰਲੋਕ ਸਵਾਰ ਦਿੰਦੇ ਹਨ । ਗੁਰੂ ਸੱਚੀ ਪ੍ਰੀਤ, ਵੈਰਾਗ, ਨੇਹੁ ਜਗਾ ਦਿੰਦੇ ਹਨ । ਫਿਰ ਭਾਵਨੀ ਜਾਗ ਪੈਂਦੀ ਹੈ ਭਾਵਨੀ ਨਾਲ ਮਨੋਬਲ ਜਾਗ ਪੈਂਦਾ ਹੈ । ਸਿੱਖ ਵਿਸਾਰ ਦਿੰਦਾ ਹੈ, ਗੁਰੂ ਨਹੀਂ ਵਿਸਾਰਦੇ । ਸਿੱਖ ਬੇਦਾਵਾ ਲਿਖ ਦਿੰਦਾ ਹੈ । ਗੁਰੂ ਜੀ ਟੁੱਟੀ ਗੰਢ ਲੈਂਦੇ ਹਨ ।

ਗੁਰੂ ਦੇ ਵਾਕ ਬ੍ਰਹਮ ਅਸਤਰ ਦੀ ਤਰ੍ਹਾਂ ਹੁੰਦੇ ਹਨ । ਗੁਰੂ ਦਿਲਾਂ ਦੇ ਮਹਿਰਮ ਹੁੰਦੇ ਹਨ ।

# ਭਾਗ ੧

ਮੈ ਤਾਣੁ ਦੀਬਾਣੁ ਤੂਹੈ ਮੇਰੇ ਸੁਆਮੀ ਮੈ ਤੁਧੁ ਆਗੈ ਅਰਦਾਸਿ ॥
ਮੈ ਹੋਰੁ ਥਾਉ ਨਾਹੀ ਜਿਸੁ ਪਹਿ ਕਰਉ ਬੇਨੰਤੀ
ਮੇਰਾ ਦੁਖੁ ਸੁਖੁ ਤੁਝ ਹੀ ਪਾਸਿ ॥੨॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੩੫)

ਇਕ ਨਾਨਕ ਕੀ ਅਰਦਾਸਿ ਜੇ ਤੁਧੁ ਭਾਵਸੀ ॥
ਮੈ ਦੀਜੈ ਨਾਮ ਨਿਵਾਸੁ ਹਰਿ ਗੁਣ ਗਾਵਸੀ ॥੮॥੧॥੩॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੫੨)

# ਨਾਮ ਤੇ ਅਰਦਾਸ

'ਨਾਮ ਨਿਵਾਸੁ' ਲਈ ਅਰਦਾਸ ਇੱਕ ਅਚਰਜ ਸੇਧ ਜਾਂ Guideline ਹੈ । ਨਾਮ ਨਿਵਾਸ ਕੀ ਹੈ ? ਇਹ ਮਨ ਦੀ ਤਹ ਅੰਦਰ ਇੱਕ ਐਸੀ ਅਵਸਥਾ ਹੈ ਜਿਥੇ ਸਾਧਕ ਦੇਰ ਦੇ ਅਭਿਆਸ ਕਮਾਈ ਮਗਰੋਂ ਫੁਰਨਿਆਂ ਨੂੰ ਤੈ ਕਰਦਾ ਹੋਇਆ ਇੱਕ ਅਨੰਤ ਨਿਰਵਿਕਲਪਕ ਸੁਖ ਸਾਗਰ ਦੇ ਕੰਢੇ ਤੇ ਜਾ ਖੜਾ ਹੁੰਦਾ ਹੈ; ਪਰੰਤੂ ਉਸ ਸੁਖ ਸਾਗਰ ਅੰਦਰ ਪ੍ਰਵੇਸ਼ ਨਹੀਂ ਮਿਲਦਾ । ਮਨ ਬੁਧ ਅਤੇ ਇੰਦਰੀਆਂ ਤੋਂ ਪਰੇ ਇਹ ਮਹਾਰਸ ਦੀ ਅਵਸਥਾ ਹੈ ਜੋ ਕਿਸੇ ਵਿਰਲੇ ਨੂੰ ਪ੍ਰਾਪਤ ਹੁੰਦੀ ਹੈ ਅਤੇ ਕੋਈ ਵਿਰਲਾ ਹੀ ਇਸ ਦਾ ਜਾਚਕ ਹੁੰਦਾ ਹੈ । ਕੋਈ ਕਰਨੀ ਜਾਂ ਕਰਮ ਇਥੇ ਸਹਾਈ ਨਹੀ ਹੁੰਦੇ - ਇਹ ਸਭ ਉਰੇ ਹੀ ਰਹਿ ਜਾਂਦੇ ਹਨ । ਅਭਿਆਸੀ ਇੱਕ ਮੁਸ਼ਕਲ ਵਿੱਚ ਫਸਿਆ ਹੁੰਦਾ ਹੈ । ਇਸ ਔਕੜ ਵਿੱਚੋਂ ਕੱਢਣ ਲਈ ਗੁਰੂ ਮਹਾਰਾਜ ਅਰਦਾਸ ਦੀ ਸੇਧ ਦੇਂਦੇ ਹਨ । ਹੋਰ ਜਗ੍ਹਾਂ ਵੀ ਫੁਰਮਾਂਦੇ ਹਨ :

*ਨਾਨਕ ਕੀ ਅਰਦਾਸਿ ਸੁਣੀਜੈ ॥*
*ਕੇਵਲ ਨਾਮੁ ਰਿਦੇ ਮਹਿ ਦੀਜੈ ॥੪॥੨੬॥੭੭॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੮੯)

*ਗੁਣ ਨਿਧਾਨ ਮੇਰਾ ਪ੍ਰਭੁ ਕਰਤਾ ਉਸਤਤਿ ਕਉਨੁ ਕਰੀਜੈ ਰਾਮ ॥*
*ਸੰਤਾ ਕੀ ਬੇਨੰਤੀ ਸੁਆਮੀ ਨਾਮੁ ਮਹਾ ਰਸੁ ਦੀਜੈ ਰਾਮ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੮੪)

*ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ ਅਨਦਿਨੋੁ ਮੋਹਿ ਆਹੀ ਪਿਆਸਾ ॥*
*ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ*
*ਹੋਇ ਜਾ ਤੇ ਤੇਰੈ ਨਾਇ ਵਾਸਾ ॥੪॥੩॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩)

# ਅਰਦਾਸ ਤੇ ਗੁਰਮਤ

ਪ੍ਰਭੂ ਅਗੇ ਅਰਦਾਸ ਗੁਰਮਤ ਮਾਰਗ ਦਾ ਇੱਕ ਪ੍ਰਮੁਖ ਅੰਗ ਹੈ । ਇਸ ਮਾਰਗ ਨੇ ਸਫਲਤਾ ਦਾ ਆਧਾਰ ਕਰਨੀ ਨਹੀਂ ਮੰਨਿਆ । ਕਰਨੀ ਦੀ ਮਹਤਤਾ ਤਾਂ ਮੰਨੀ ਹੈ ਪਰ ਸਫਲਤਾ ਦਾ ਆਧਾਰ ਨਦਰ ਮੰਨਿਆ ਹੈ[੧], ਜਿਵੇਂ ਕਿ ਜਪੁਜੀ ਸਾਹਿਬ ਵਿੱਚ ਫੁਰਮਾਇਆ ਹੈ:

*ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ ॥੩੨॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭)

**ਅਰਦਾਸ ਨਦਰ ਨੂੰ ਪ੍ਰੇਰਦੀ ਹੈ, ਨਦਰ ਦੇ ਵੇਗ ਨੂੰ ਆਪਣੀ ਵੱਲ ਖਿੱਚਦੀ ਹੈ ਅਤੇ ਤੇਜ਼ ਕਰਦੀ ਹੈ । ਨਦਰ ਆਪਣੇ ਵਸ ਨਹੀਂ । ਵੱਧ ਤੋਂ ਵੱਧ, ਇਨਸਾਨ ਅਰਦਾਸ ਕਰਨ ਦਾ ਅਧਿਕਾਰ ਰਖਦਾ ਹੈ । ਨਦਰ ਦੀ ਪ੍ਰਾਪਤੀ ਨਿਰੋਲ ਅਕਾਲ-ਪੁਰਖ ਦੀ ਮਿਹਰ ਤੇ ਨਿਰਭਰ ਹੈ ।** ਗੁਰਵਾਕ ਹੈ:

*ਨਦਰਿ ਤੁਧੁ ਅਰਦਾਸਿ ਮੇਰੀ ਜਿੰਨਿ ਆਪੁ ਉਪਾਇਆ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੫੬੬)

ਗੁਰਮਤ ਅਨੁਸਾਰ ਅਰਦਾਸ ਵਿੱਚ ਇੱਕ ਗੁਪਤ ਸ਼ਕਤੀ ਹੈ, ਇੱਕ ਕਲਾ ਹੈ ਜੋ ਜ਼ਿੰਦਗੀ ਦੇ ਸਭ ਭੇਦ ਖੋਲ੍ਹਦੀ ਹੈ । ਇਹ ਸਰਬ-ਪੱਖੀ ਕੁੰਜੀ ਹੈ, Master Key ਹੈ, ਜੋ ਜੀਵਨ ਦੀ ਹਰ ਮੁਸ਼ਕਲ ਨੂੰ ਆਸਾਨ ਕਰਦੀ ਹੈ, ਹਰ ਗੁੰਝਲ ਨੂੰ ਸਾਫ਼ ਕਰਦੀ ਹੈ ਭਾਵੇਂ ਉਹ ਗੁੰਝਲ ਪਰਮਾਰਥ ਦੀ ਹੋਵੇ ਜਾਂ

---

੧ ਈਰਾਨ ਦੇ ਕਿਸੇ ਬਾਦਸ਼ਾਹ ਦੀ ਇਹ ਇੱਛਾ ਹੋਈ ਕਿ ਕਿਸੇ ਸੋਹਣੇ ਘੋੜੇ ਨੂੰ ਛੇਤੀ ਤੋਂ ਛੇਤੀ ਮੋਟਾ ਤਾਜ਼ਾ ਬਣਾ ਲਿਆ ਜਾਏ । ਇਸ ਆਸ਼ੇ ਦੀ ਪੂਰਤੀ ਲਈ ਉਸਨੇ ਜਦ ਘੋੜਿਆਂ ਦੇ ਸਿਆਣਿਆਂ ਤੋਂ ਇਸ ਮਤਲਬ ਦੀ ਪੁਛ ਕੀਤੀ ਕਿ ਕੋਈ ਇੱਕ ਅਜਿਹੀ ਚੀਜ਼ ਦੱਸੋ ਜਿਸ ਨਾਲ ਕੋਈ ਘੋੜਾ ਛੇਤੀ ਤੋਂ ਛੇਤੀ ਮੋਟਾ ਤਾਜ਼ਾ ਬਣਾਇਆ ਜਾ ਸਕਦਾ ਹੈ ਤਾਂ ਉਸ ਨੂੰ ਉੱਤਰ ਮਿਲਿਆ ਕਿ "ਮਾਲਕ ਦੀ ਨਦਰ"।

ਲਾਰਡ ਐਵਬਰੀ (ਅਨੁਵਾਦ)

ਸਵਾਰਥ ਦੀ, ਵਿਹਾਰਕਾਰ ਦੀ ਹੋਵੇ ਜਾਂ ਗਿਆਨ ਧਿਆਨ ਦੀ । **ਐਸਾ ਕੋਈ ਮਾਮਲਾ ਜਾਂ ਮਸਲਾ ਨਹੀਂ ਜਿਸ ਦਾ ਅਰਦਾਸ ਪਾਸ ਰਾਹ ਨਹੀਂ ।**[੧]

ਅਰਦਾਸ-ਕਲਾ ਦੀ ਰੂਪ-ਰੇਖਾ ਦਾ ਕੁਝ ਨਿਰੂਪਨ ਸ਼ੁਰੂ ਸਿਖਰ ਵਿੱਚ ਆਇ-ਮਹਾਂਵਾਕ ਦੇ 'ਜੇ ਤੁਧੁ ਭਾਵਸੀ' ਵਾਲੇ ਸ਼ਬਦ ਕਰਦੇ ਹਨ ।

*ਇਕ ਨਾਨਕ ਕੀ ਅਰਦਾਸਿ ਜੇ ਤੁਧੁ ਭਾਵਸੀ ॥*
*ਮੈ ਦੀਜੈ ਨਾਮ ਨਿਵਾਸੁ ਹਰਿ ਗੁਣ ਗਾਵਸੀ ॥੮॥੧॥੩॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੫੨)

ਇਹ ਸੇਧ ਦੇਂਦੇ ਹਨ ਕਿ ਅਰਦਾਸ ਵਾਸਤੇ ਮਨ ਦਾ ਰੁਖ ਜਾਂ attitude ਕੈਸਾ ਹੋਣਾ ਚਾਹੀਦਾ ਹੈ । ਇਹ ਦਸਦੇ ਹਨ ਕਿ ਸਫਲ ਅਰਦਾਸ ਵਾਸਤੇ ਆਪਣੇ ਆਪ ਨੂੰ ਪ੍ਰਭੂ-ਮਰਜ਼ੀ ਦੀ ਤਾਬਿਆ ਹੇਠ ਰਖਣਾ ਲੋੜੀਏ । ਜਾਚਕ ਧੌਂਸ ਨਾਲ ਕੁਝ ਨਹੀਂ ਲੈ ਸਕਦਾ । ਜਿਵੇਂ ਸਲਾਮ ਅਤੇ ਜਵਾਬ ਦੋਵੇਂ ਇਕੱਠੇ ਨਹੀਂ ਚਲ ਸਕਦੇ, ਇਸੇ ਤਰ੍ਹਾਂ ਜਾਚਨਾ ਅਤੇ ਆਕੜਨਾ ਇਕੱਠੇ ਨਹੀਂ ਚਲ ਸਕਦੇ । ਦੇਖਣ ਵਿੱਚ ਆਉਂਦਾ ਹੈ ਕਿ ਕਈ ਸਜਨ ਗੁਰਦਵਾਰੇ ਜਾਂਦੇ ਹਨ ਪਰ ਚੱਜ ਨਾਲ ਮੱਥਾ ਵੀ ਨਹੀਂ ਟੇਕਦੇ । ਉਹਨਾਂ ਦੀ ਧੌਣ ਨੀਵੀਂ ਹੀ ਨਹੀਂ ਹੁੰਦੀ । ਬਾਹਰੀ ਵਰਤਾਰਾ ਜਾਂ ਰਉਂ ਰੁਖ, ਆਮ ਤੌਰ ਤੇ, ਮਾਨਸਿਕ ਅਵਸਥਾ ਦਾ ਲਖਾਇਕ ਹੁੰਦਾ ਹੈ । ਮਨ ਵੀ 'ਜੇ ਤੁਧ ਭਾਵਸੀ' ਦੇ ਖਿਆਲ ਵਿੱਚ ਪ੍ਰੋਤਾ ਹੋਵੇ ਅਤੇ ਸਰੀਰ ਭੀ ਇਸ ਦਾ ਪ੍ਰਗਟਾ ਕਰੇ, ਇਹ ਅਰਦਾਸ ਕਲਾ ਦਾ ਮੁਢ ਹੈ, ੳ ਅ ਹੈ ।

**ਧਰਮ ਦਾ ਮੁਖ ਪ੍ਰਯੋਜਨ ਹੈ ਮਨੁੱਖ ਨੂੰ ਹੋਰ ਦਵਾਰਿਆਂ ਤੋਂ ਆਜ਼ਾਦ ਕਰਵਾ ਕੇ ਪ੍ਰਭੂ ਦਰ ਦਾ ਅਰਦਾਸੀਆ ਬਣਾਨਾ, ਜਿਥੋਂ ਕਿ ਸਭ ਮੁਰਾਦਾਂ ਪੂਰੀਆਂ ਹੋ**

1 More things are wrought by Prayer than this world dreams of.

Tennyson

**ਸਕਦੀਆਂ ਹਨ ।**[੧] ਹੋਰ ਦਵਾਰੇ ਛੋਟੀਆਂ ਮੋਟੀਆਂ ਅਤੇ ਟਾਵੀਆਂ ਮੁਰਾਦਾਂ ਤਾਂ ਭਾਵੇਂ ਪੂਰੀਆਂ ਕਰ ਸਕਣ । ਪਰੰਤੂ ਇਹ ਸਿਰਫ਼ ਪ੍ਰਭੂ ਦਵਾਰਾ ਹੀ ਹੈ ਜਿਥੋਂ ਸਭ ਮੁਰਾਦਾਂ ਦੀ ਪੂਰਤੀ ਹੋ ਸਕਦੀ ਹੈ ।

ਅਰਦਾਸ ਦੀ ਮਹਤਤਾ ਅਤੇ ਸ਼ਕਤੀ ਨੂੰ ਹੋਰ ਮਹਾਂਪੁਰਸ਼ਾਂ ਨੇ ਵੀ ਮੰਨਿਆ ਹੈ, ਜਿਵੇਂ ਕਿ ਈਸਾ ਜੀ ਦਾ ਕਥਨ ਹੈ ਕਿ ਅਰਦਾਸ ਨਾਲ ਜੋ ਚਾਹੋ ਸੋ ਪ੍ਰਾਪਤ ਹੋ ਸਕਦਾ ਹੈ । ਇਥੋਂ ਤੱਕ ਕਿ ਜੇ ਪਹਾੜ ਨੂੰ ਕਹੋ ਕਿ ਸਮੁੰਦਰ ਵਿੱਚ ਚਲੇ ਜਾ ਤਾਂ ਐਸਾ ਹੋ ਸਕਦਾ ਹੈ ।[੨]

ਗੁਰੂਮਤ ਵਿੱਚ ਤਾਂ ਅਰਦਾਸ ਖਾਸ ਮਹਤਤਾ ਰਖਦੀ ਹੈ । ਇਥੇ ਤਾਂ ਹਰ ਮੁਸ਼ਕਲ ਦਾ ਇਲਾਜ, ਹਰ ਸਥਿਤੀ ਦਾ ਹਲ ਅਰਦਾਸ ਮੰਨਿਆ ਗਿਆ ਹੈ, ਜਿਵੇਂ ਕਿ ਫੁਰਮਾਇਆ ਹੈ:

*ਮਤਾ ਮਸੂਰਤਿ ਅਵਰ ਸਿਆਨਪ ਜਨ ਕਉ ਕਛੂ ਨ ਆਇਓ ॥*
*ਜਹ ਜਹ ਅਉਸਰੁ ਆਇ ਬਨਿਓ ਹੈ ਤਹਾ ਤਹਾ ਹਰਿ ਧਿਆਇਓ ॥੧॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੪੯੮)

ਉਪਰ ਕਹੇ ਮਹਾਂਵਾਕ ਤੋਂ ਭਾਵ ਇਹ ਨਹੀਂ ਕਿ ਸਲਾਹ ਮਸ਼ਵਰਾ ਨਹੀਂ ਕਰਨਾ ਜਾਂ ਸੂਝ ਬੂਝ ਨਹੀਂ ਰਖਣੀ । ਇਸ ਦਾ ਮਤਲਬ ਇੰਜ ਲੈਣਾ ਚਾਹੀਦਾ ਹੈ ਕਿ **ਸਫਲਤਾ ਲਈ ਓਟ ਅਕਾਲਪੁਰਖ ਦੀ ਧਾਰਨੀ ਹੈ, ਆਪਣੀ ਸਿਆਣਪ ਆਦਿ ਦੀ ਨਹੀਂ ।** ਆਸਰਾ ਕਰਤੇ ਦਾ ਹੈ ਕਿਰਤਮ

---

1 Religion is no more possible without prayer than poetry without language or music without atmosphere.

Martineau

2 For verify, I say unto you that whosoever shall say unto this mountain be Thou removed and be Thou cast into the sea and shall not doubt in his heart but shall believe that those things which he saith shall come to pass; he shall have whatsoever he saith. Therefore I say unto you what things so ever ye desire when ye pray believe that ye receive them and ye shall have them.

Mark 11:22-24

ਦਾ ਨਹੀਂ । ਬਲਕਿ ਕਿਰਤਮ ਬਾਰੇ ਸਭ ਖਿਆਲ ਜਾਂ ਸੰਕਲਪ ਅੰਦਰੋਂ ਨਫ਼ੀ ਕਰ ਦੇਣੇ ਹਨ ।[1]

ਜਿਥੇ ਪੂਰਨ ਭਰੋਸਾ, ਸ਼ਰਧਾ ਅਤੇ ਭਾਵਨਾ ਨਾਲ ਅਰਦਾਸ ਹੁੰਦੀ ਹੈ, ਉੱਥੇ ਕੋਈ ਮੁਸ਼ਕਲ ਜਾਂ ਵਿਘਨ ਆਉਂਦੇ ਹੀ ਨਹੀਂ ।

ਬਿਘਨੁ ਨ ਕੋਊ ਲਾਗਤਾ ਗੁਰ ਪਹਿ ਅਰਦਾਸਿ ॥
ਰਖਵਾਲਾ ਗੋਬਿੰਦ ਰਾਇ ਭਗਤਨ ਕੀ ਰਾਸਿ ॥੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੮੧੯)

ਤੀਨੇ ਤਾਪ ਨਿਵਾਰਣਹਾਰਾ ਦੁਖ ਹੰਤਾ ਸੁਖ ਰਾਸਿ ॥
ਤਾ ਕਉ ਬਿਘਨੁ ਨ ਕੋਊ ਲਾਗੈ ਜਾ ਕੀ ਪ੍ਰਭ ਆਗੈ ਅਰਦਾਸਿ ॥੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੧੪)

ਐਸਾ ਤਾਂ ਕਈ ਵਾਰ ਹੁੰਦਾ ਹੈ ਕਿ ਸਤਸੰਗੀ ਨੂੰ ਮੁਸ਼ਕਲਾਂ ਆ ਘੇਰਦੀਆਂ ਹਨ ਅਤੇ ਉਸ ਨੂੰ ਦੂਰੋਂ ਦੂਰੋਂ ਡਰਾਉਂਦੀਆਂ ਅਤੇ ਧਮਕਾਉਂਦੀਆਂ ਹਨ । ਪਰ ਇਹ ਮੁਸ਼ਕਲਾਂ ਸਤਸੰਗੀ ਨੂੰ ਹੜਪ ਨਹੀਂ ਕਰ ਸਕਦੀਆਂ । ਹਾਂ, ਐਸੇ ਵੇਲੇ ਸਤਸੰਗੀ ਲਈ ਉਚਿਤ ਹੈ ਕਿ ਅਰਦਾਸ ਅਤੇ ਸਤਸੰਗ ਦਾ ਪੱਲਾ ਪਕੜੀ ਰੱਖੇ; ਅਗੋਂ ਅਕਾਲਪੁਰਖ ਦੀ ਨਾਮ ਕਲਾ ਰਖਿਆ ਕਰਦੀ ਹੈ ਕਿਉਂਕਿ ਇਹ ਰੱਬੀ ਨਿਯਮ ਹੈ :

ਸਾਧਸੰਗਿ ਮਿਟਿ ਜਾਤ ਬਿਕਾਰ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੯੮)

1 God expects but one thing of you, and that is that you should come out of yourself in so far as you are created being and let God be God in you.

Eckhart

# ਸਾਧ ਸੰਗਤ ਦਾ ਸੰਕਲਪ

ਅਰਦਾਸ ਦੀ ਸਫਲਤਾ ਲਈ ਸਾਧ ਸੰਗਤ ਦਾ ਸੰਕਲਪ ਗੁਰਮਤ ਦਾ ਵਿਲੱਖਣ ਵਿਚਾਰ ਹੈ ਜਿਹੜਾ ਹੋਰ ਕਿਧਰੇ ਨਹੀਂ ਮਿਲਦਾ ਜਾਂ ਬਹੁਤ ਘੱਟ ਮਿਲਦਾ ਹੈ । ਇਹ ਵਿਚਾਰ ਤਾਂ ਸਭ ਮੱਤਾਂ ਵਿੱਚ ਕਰੀਬਨ ਸਾਂਝੇ ਪਾਏ ਜਾਂਦੇ ਹਨ ਕਿ ਪ੍ਰਭੂ ਸਰਬ ਸ਼ਕਤੀਮਾਨ ਹੈ, ਦਇਆਵਾਨ ਹੈ, ਕਰਨ ਕਾਰਨ ਸਮਰਥ ਹੈ ਇਤਆਦਿ ।

ਪਰੰਤੂ ਇਸ ਕਰਨ ਕਾਰਨ ਸਮਰਥ ਸ਼ਕਤੀ ਨੂੰ ਸਾਧ ਸੰਗਤ ਹਰਕਤ ਵਿੱਚ ਲਿਆਉਂਦੀ ਹੈ ਜਾਂ ਸਾਧਸੰਗਤ ਇਸ ਸਮਰਥ ਸ਼ਕਤੀ ਦਾ ਪ੍ਰੇਰਕ ਮਾਧਿਅਮ ਹੈ, ਇਹ ਵਿਚਾਰ ਗੁਰਮਤ ਦਾ ਨਿਰਾਲਾ ਹੈ ।

*ਕਰਣ ਕਾਰਣ ਸਮਰਥ ਹੈ ਸਾਧ ਸੰਗਤ ਦਾ ਕਰੈ ਕਰਾਯਾ ॥*
*ਭਰੇ ਭੰਡਾਰ ਦਾਤਾਰ ਹੈ ਸਾਧ ਸੰਗਤ ਦਾ ਦੇਇ ਦਵਾਯਾ ॥*

(ਭਾਈ ਗੁਰਦਾਸ ਜੀ ਵਾਰ ੬ ਪੌੜੀ ੨)

ਇਸ ਦਾ ਇਹ ਭਾਵ ਨਹੀਂ ਕਿ ਵਿਅਕਤੀਗਤ ਅਰਦਾਸ ਸਫਲਤਾ ਨਹੀਂ ਦੇਂਦੀ । ਅੰਤਰਾ ਇਹ ਹੈ ਕਿ **ਵਿਅਕਤੀਗਤ ਅਰਦਾਸ ਕੋਲੋਂ ਸਾਧਸੰਗਤ ਦੀ ਅਰਦਾਸ ਵਧੇਰੇ ਸ਼ਕਤੀ ਰਖਦੀ ਹੈ ਜਿਸ ਕਰਕੇ ਸਫਲਤਾ ਯਕੀਨੀ ਹੋ ਜਾਂਦੀ ਹੈ, ਖਾਸ ਕਰ ਜੇ 'ਬਾਣੀ ਰੂਪ' ਵਾਲਾ ਕੋਈ ਰਤੜਾ ਗੁਰਮੁਖ ਸਾਧ ਸੰਗਤ ਵਿੱਚ ਹਾਜ਼ਰ ਹੋਵੇ** ਜਿਸ ਦਾ ਜ਼ਿਕਰ ਅੱਗੇ ਹੈ ।

ਇਹ ਦੂਸਰੀ ਗੱਲ ਹੈ ਕਿ ਸਤਸੰਗਤ ਆਮ ਵਸਤੂ ਨਹੀਂ । ਇਹ ਕੁਦਰਤ ਦਾ ਅਸੂਲ ਹੈ ਕਿ ਕੋਈ ਵੀ ਕੀਮਤੀ ਚੀਜ਼ ਆਮ ਨਹੀਂ ਹੁੰਦੀ । **ਗੁਰਮਤ ਅਨੁਸਾਰ ਉਸ ਮੰਡਲੀ ਦਾ ਨਾਮ ਸਤਸੰਗਤ ਹੈ ਜਿਥੇ ਕੇਵਲ ਨਾਮ ਦੀ ਚਰਚਾ ਹੈ, ਨਾਮ ਪ੍ਰਾਪਤੀ ਲਈ ਉਪਾਵਾਂ ਦਾ ਵਿਚਾਰ ਹੈ ਅਤੇ ਕਿਸੇ ਅਗੰਮੀ ਛੋਹ ਦੀ ਅੰਤਰ ਆਤਮੇ ਛਹਿਬਰ ਹੈ ।**

ਸਤਸੰਗਤਿ ਕੈਸੀ ਜਾਣੀਐ ॥
ਜਿਥੈ ਏਕੋ ਨਾਮੁ ਵਖਾਣੀਐ ॥
(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੨)

ਜੇ ਲੋੜਹਿ ਸਦਾ ਸੁਖੁ ਭਾਈ ॥
ਸਾਧੂ ਸੰਗਤਿ ਗੁਰਹਿ ਬਤਾਈ ॥
ਊਹਾ ਜਪੀਐ ਕੇਵਲ ਨਾਮ ॥
ਸਾਧੂ ਸੰਗਤਿ ਪਾਰਗਰਾਮ ॥੩॥
(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੮੨)

ਸੰਤ ਮੰਡਲੁ ਤਹਾ ਕਾ ਨਾਉ ॥
ਪਾਰਬ੍ਰਹਮ ਕੇਵਲ ਗੁਣ ਗਾਉ ॥੧॥ ਰਹਾਉ ॥
(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੪੬)

# ਗੁਰੂ ਦ੍ਰਿਸ਼ਟੀਕੋਣ

ਗੁਰੂ ਦ੍ਰਿਸ਼ਟੀਕੋਣ ਨੇ ਤਾਂ ਅਰਦਾਸ ਨੂੰ ਜੀਵਨ ਦਾ ਇੱਕ ਅਟੁੱਟਵਾਂ ਅੰਗ ਮੰਨਿਆ ਹੈ । ਇਥੇ ਪ੍ਰੇਰਨਾ ਹੈ ਕਿ ਤੁਰਦੇ ਫਿਰਦੇ ਕੰਮ ਕਾਜ ਤੇ ਆਉਂਦੇ ਜਾਂਦੇ, ਸਉਂਦੇ ਜਾਗਦੇ ਭਾਵ ਹਰ ਸਮੇਂ ਅਰਦਾਸ - ਅਰਾਧਨਾ ਕਰੋ ।

*ਊਠਤ ਬੈਠਤ ਸੋਵਤ ਧਿਆਈਐ ॥*
*ਮਾਰਗਿ ਚਲਤ ਹਰੇ ਹਰਿ ਗਾਈਐ ॥੧॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੮੬)

*ਹਰਿ ਗੁਣ ਗਾਵਹੁ ਸਦਾ ਸੁਭਾਈ ॥*
*ਮਨ ਚਿੰਦੇ ਸਗਲੇ ਫਲ ਪਾਵਹੁ ਜੀਅ ਕੈ ਸੰਗਿ ਸਹਾਈ ॥੧॥ ਰਹਾਉ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੨੩)

*ਸੰਤਹੁ ਹਰਿ ਹਰਿ ਹਰਿ ਆਰਾਧਹੁ ॥*
*ਹਰਿ ਆਰਾਧਿ ਸਭੋ ਕਿਛੁ ਪਾਈਐ ਕਾਰਜ ਸਗਲੇ ਸਾਧਹੁ ॥ ਰਹਾਉ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੨੭)

*ਸੁਖਦਾਤਾ ਭੈ ਭੰਜਨੋ ਤਿਸੁ ਆਗੈ ਕਰਿ ਅਰਦਾਸਿ ॥*
*ਮਿਹਰ ਕਰੇ ਜਿਸੁ ਮਿਹਰਵਾਨੁ ਤਾਂ ਕਾਰਜੁ ਆਵੈ ਰਾਸਿ ॥੩॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੪੪)

ਰਹਿਤਨਾਮਿਆਂ ਵਿੱਚ ਵੀ ਹਦਾਇਤ ਹੈ:

(ੳ) *ਸਬ ਕਾਰਯੋਂ ਕੇ ਆਦਿ ਮੇਂ ਅਰਦਾਸ ਕਰੇ ।*
*ਆਪਨੇ ਗੁਰੂ ਬਿਨਾਂ ਹੋਰ ਨਾ ਜਾਣੇ ।*

(ਅ) *ਗੁਰੂ ਦਾ ਸਿਖ ਕਿਤੇ ਕਾਰਜ ਜਾਇ-ਦੇਸ ਅਥਵਾ ਪ੍ਰਦੇਸ*
*ਗੁਰੂ ਕੀ ਅਰਦਾਸਿ ਕਰ ਕੇ ਟੁਰੇ ।*

ਇਹਨਾਂ ਮਹਾਂਵਾਕਾਂ ਅਤੇ ਹਦਾਇਤਾਂ ਦਾ ਮਨੋਰਥ ਹੈ ਮਨੁੱਖ ਦੇ ਸੁਭਾਵ ਨੂੰ

ਬਦਲਣਾ ਜਿਸ ਕਰਕੇ ਇਹ ਨਿਮਰਤ ਰਹੇ ਅਤੇ ਗੁਰੂ ਪਰਾਇਣ ਰਹੇ ।

**ਅਰਦਾਸ ਦਾ ਮੁੱਖ ਪ੍ਰਯੋਜਨ ਹੀ ਇਹ ਹੈ ਕਿ, ਜਿਵੇਂ ਕਿਵੇਂ ਹੋ ਸਕੇ, ਮਨੁੱਖ ਨੂੰ ਕਰਮ ਚੱਕਰ ਵਿੱਚੋਂ ਕੱਢ ਕੇ ਅਕਾਲਪੁਰਖ ਦੀ ਨਦਰ ਸ਼ਾਇਆ ਹੇਠ ਲਿਆਇਆ ਜਾਇ ।** ਗੁਰੂ, ਅਕਾਲਪੁਰਖ ਨਾਲ ਇੱਕ ਮਿਕ ਹੋਇਆਂ ਹੁੰਦਾ ਹੈ । ਇਸ ਲਈ ਜਿਹੜਾ ਗੁਰੂ ਨਾਲ ਜੁੜਦਾ ਹੈ, ਗੁਰੂ ਆਸਰਿਤ ਰਹਿੰਦਾ ਹੈ । ਉਹ ਸਹਜੇ ਹੀ ਅਕਾਲ-ਪੁਰਖ ਦੀ ਨਦਰ ਨੂੰ ਪ੍ਰਾਪਤ ਹੁੰਦਾ ਹੈ । ਤਦ ਹੀ ਹੁਕਮ ਹੈ:

*ਆਪੁ ਛਡਿ ਸਦਾ ਰਹੈ ਪਰਣੈ ਗੁਰ ਬਿਨੁ ਅਵਰੁ ਨ ਜਾਣੈ ਕੋਏ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੧੯)

ਗੁਰ-ਅਕਾਲਪੁਰਖ ਸਰਬ ਸ਼ਕਤੀ-ਸੰਪੰਨ ਹੋਣ ਕਰਕੇ ਉਸ ਨਾਲ ਜੁੜਿਆ ਪੁਰਸ਼ ਵੀ ਸ਼ਕਤੀਸ਼ਾਲੀ ਹੋ ਜਾਂਦਾ ਹੈ ਅਤੇ ਅਡੋਲਤਾ ਨੂੰ ਪ੍ਰਾਪਤ ਹੁੰਦਾ ਹੈ । ਐਸਾ ਪੁਰਸ਼ ਹੀ ਹਰੀ ਦਾ ਜਨ ਅਖਵਾਉਂਦਾ ਹੈ । ਉਹ ਆਪਣੀ ਝਾਕ ਇਧਰ ਉਧਰ ਨਹੀਂ ਰਖਦਾ ਅਤੇ ਉਸ ਦੀ ਅਵਸਥਾ ਹੁੰਦੀ ਹੈ:

*ਰਾਮ ਜਨਾ ਕਉ ਰਾਮ ਭਰੋਸਾ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੯੪)

ਐਸੀ ਕਮਾਈ ਹੋਈ ਵਿਰਤੀ ਵਾਲੇ ਪੁਰਸ਼ ਨੂੰ ਫਲ ਲਗਦਾ ਹੈ ਕਿ ਪ੍ਰਭੂ ਉਸ ਦੇ ਅੰਗ ਸੰਗ ਰਹਿਣ ਲੱਗ ਪੈਂਦਾ ਹੈ ਅਤੇ ਕਦੀ ਉਸ ਦਾ ਸਾਥ ਨਹੀਂ ਛੱਡਦਾ ਅਤੇ ਬੁਢੇਪਾ ਰੋਗ, ਸੋਗ ਆਦਿ ਤੋਂ ਬਚਾ ਲੈਂਦਾ ਹੈ ।

*ਸਖੀ ਵਸਿ ਆਇਆ ਫਿਰਿ ਛੋਡਿ ਨ ਜਾਈ ਇਹ ਰੀਤਿ ਭਲੀ ਭਗਵੰਤੈ ॥*
*ਨਾਨਕ ਜਰਾ ਮਰਣ ਭੈ ਨਰਕ ਨਿਵਾਰੈ ਪੁਨੀਤ ਕਰੈ ਤਿਸੁ ਜੰਤੈ ॥੧॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੪੯)

ਇਸ ਤੋਂ ਇਲਾਵਾ ਇਸ ਸਬੰਧ ਵਿੱਚ ਦਸਮ ਪਾਤਸ਼ਾਹ ਦਾ ਬਚਨ ਹੈ ਕਿ ਜੇ ਤੁਸੀ ਹੋਰਾਂ ਨੂੰ ਸੁਖੀ ਦੇਖਣਾ ਚਾਹੁੰਦੇ ਹੋ ਤਾਂ ਨਾਮ ਰਸ ਵਿੱਚ ਖੁਦ ਲੀਨ

# ਹੋ ਜਾਓ:

**ਜੌਂ ਸੁਖ ਚਾਹੋ ਸਦਾ ਸਭਨ ਕੌਂ ਤੌਂ ਹਰਿ ਕੇ ਰਸ ਪਾਗੋ ॥੩॥੩॥**

(ਰਾਮਕਲੀ ਪਾਤਿਸਾਹੀ ੧੦)

# ਸਫਲ ਅਰਦਾਸ ਦੇ ਕੁਝ ਨਿਯਮ

## ਪਹਿਲਾ ਨਿਯਮ
## ਨਿਸ਼ਚਿਤ ਤੌਰ ਤੇ ਮੰਗ ਦਾ ਯੋਗ ਹੋਣਾ

*ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੮੧੯)

ਇਹ ਹੈ ਗੁਰੂ ਮਹਾਰਾਜ ਦਾ ਤਜਰਬਾ ਅਤੇ ਨਿਸ਼ਚਾ ਜੋ ਸਾਨੂੰ ਦ੍ਰਿੜ ਕਰਾਉਣਾ ਚਾਹੁੰਦੇ ਹਨ ।

ਕੀ ਸਾਡਾ ਤਜਰਬਾ ਭੀ ਐਸਾ ਹੈ ? ਜੇ ਨਹੀਂ ਤਾਂ ਕਿਉਂ? ਕੀ ਵਜ੍ਹਾ ਹੈ ਜੋ ਸਾਡੀ ਅਰਦਾਸ ਕਦੇ ਸਿਰੇ ਚੜ੍ਹਦੀ ਹੈ ਅਤੇ ਕਦੇ ਨਹੀਂ?

ਇਸ ਮਾਰਗ ਦੀ ਖੋਜ ਦੱਸਦੀ ਹੈ ਕਿ ਅਰਦਾਸ ਦੀ ਸਫਲਤਾ ਲਈ ਕੁਝ ਨਿਯਮਾਂ ਜਾਂ ਸ਼ਰਤਾਂ ਦੀ ਪੂਰਤੀ ਜ਼ਰੂਰੀ ਹੈ, ਅਤੇ ਉਹ ਇਸ ਪ੍ਰਕਾਰ ਹਨ :

ਪਹਿਲਾ ਨਿਯਮ ਹੈ ਮੰਗ ਦੀ ਦਰੁਸਤੀ, ਭਾਵ ਮੰਗ ਦਾ ਹਕ ਬਜਾਨਬ ਹੋਣਾ ਅਥਵਾ ਯੋਗ ਹੋਣਾ। ਮਨੁੱਖ ਦੇ ਅੰਦਰ ਬੈਠਾ ਉਸ ਦਾ ਆਪਾ ਜਾਣਦਾ ਹੁੰਦਾ ਹੈ ਕਿ ਉਸ ਦੀ ਮੰਗ ਯੋਗ ਹੈ ਕਿ ਨਹੀਂ । ਜਿਸ ਮੰਗ ਬਾਰੇ ਅੰਦਰ ਦੁਚਿਤੀ ਹੈ, ਸਮਝੋ ਇਸ ਦੀ ਯੋਗਤਾ ਬਾਰੇ ਅੰਦਰਲੇ ਆਪੇ ਨੂੰ ਖੁਦ ਹੀ ਸ਼ੱਕ ਹੈ। ਹਰ ਪੁਰਸ਼ ਦਾ ਤਜਰਬਾ ਇਸ ਬਾਤ ਦਾ ਗਵਾਹ ਹੈ ਕਿ ਜੇ ਕੋਈ ਮੰਗ ਸਿਰੇ ਨਹੀਂ ਚੜ੍ਹੀ ਤਾਂ ਉਸ ਦਾ ਇੱਕ ਇਹ ਕਾਰਨ ਭੀ ਸੀ ਕਿ ਅੰਦਰ ਦੁਚਿਤੀ ਸੀ । ਮਨ ਅੰਦਰ ਐਸਾ ਵਿਚਾਰ ਹੋਣਾ ਕਿ ਮੰਗ ਪੂਰੀ ਹੋ ਜਾਇ ਤਾਂ ਠੀਕ ਹੈ ਅਤੇ ਜੇ ਨਾ ਪੂਰੀ ਹੋਵੇ ਤਾਂ ਖੈਰ ਮੇਰ - ਇਸ ਬਾਤ

ਦਾ ਸਬੂਤ ਹੈ ਕਿ ਮੰਗ ਦੀ ਯੋਗਤਾ ਬਾਰੇ ਅੰਦਰ ਢਿੱਲਾਪਣ ਅਤੇ ਦੁਚਿਤੀ ਹੈ ।

ਦੁਚਿਤੀ ਨੂੰ ਦੁਬਿਧਾ ਦਾ ਸਰੂਪ ਹੀ ਮੰਨਿਆ ਗਿਆ ਹੈ ਅਤੇ ਦੁਬਿਧਾ ਨੂੰ ਇੱਕ ਵੱਡਾ ਰੋਗ, ਇੱਕ ਠੱਗੀ, ਸ਼ੁਦਾ ਆਦਿ ਸ਼ਬਦਾਂ ਨਾਲ ਯਾਦ ਕੀਤਾ ਗਿਆ ਹੈ ਜਿਵੇਂ ਕਿ ਪ੍ਰਮਾਣ ਹਨ :

ਦੁਬਿਧਾ ਰੋਗੁ ਸੁ ਅਧਿਕ ਵਡੇਰਾ ਮਾਇਆ ਕਾ ਮੁਹਤਾਜੁ ਭਇਆ ॥੮॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੫੩)

ਦੁਬਿਧਾ ਛੋਡਿ ਕੁਵਾਟੜੀ ਮੂਸਹੁਗੇ ਭਾਈ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੪੧੯)

ਦੁਬਿਧਾ ਬਉਰੀ ਮਨੁ ਬਉਰਾਇਆ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੪੨)

ਪਰਮਾਰਥ ਮਾਰਗ ਤੇ ਚਲਣ ਵਾਲੇ ਲਈ ਦੁਬਿਧਾ ਪਰੁ ਵਿਜੈ ਪਾਉਣੀ ਇੱਕ ਅਤਿ ਜ਼ਰੂਰੀ ਬਾਤ ਹੈ । ਇਹ ਹੀ ਰਾਜ ਜੋਗ ਕਮਾਉਣਾ ਹੈ ।

ਐਸਾ ਕੋਇ ਜਿ ਦੁਬਿਧਾ ਮਾਰਿ ਗਵਾਵੈ ॥
ਇਸਹਿ ਮਾਰਿ ਰਾਜ ਜੋਗੁ ਕਮਾਵੈ ॥੧॥ ਰਹਾਉ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੩੭)

ਪ੍ਰਭੂ ਖੁਦ ਆ ਜਾਂਦਾ ਹੈ ਜਿਥੇ ਦੁਬਿਧਾ ਨਾ ਹੋਵੇ ।

ਏਕੁ ਅਚਰਜੁ ਜਨ ਦੇਖਹੁ ਭਾਈ ॥
ਦੁਬਿਧਾ ਮਾਰਿ ਹਰਿ ਮੰਨਿ ਵਸਾਈ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੬੩)

ਦੁਬਿਧਾ ਕਹੋ ਜਾਂ ਦੁਚਿਤਾਪਨ ਇਹ ਅੰਦਰ ਇੱਕ ਮੈਲ ਹੈ, ਇੱਕ ਧੁਖਧੁਖੀ

ਹੈ, ਧੋਖਾ ਹੈ ਜੋ ਪ੍ਰੇਸ਼ਾਨੀਆਂ ਦਾ ਮੁੱਖ ਕਾਰਨ ਹੈ । ਇਸ ਧੋਖੇ ਅਥਵਾ ਧੁਖਮੁਖੀ ਨੂੰ ਦੂਰ ਕਰਨ ਦਾ ਉਪਾਇ ਵੀ ਅਰਦਾਸ ਹੈ :

*ਨਾਨਕੁ ਤੇਰਾ ਬਾਣੀਆ ਤੂ ਸਾਹਿਬੁ ਮੈ ਰਾਸਿ ॥*
*ਮਨ ਤੇ ਧੋਖਾ ਤਾ ਲਹੈ ਜਾ ਸਿਫਤਿ ਕਰੀ ਅਰਦਾਸਿ ॥੪॥੧॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੫੫੭)

ਕੁਦਰਤ ਦੇ ਘਰ ਵਿੱਚ ਹਰ ਉਸ ਗੁਨਾਹ ਦੇ ਬਖਸ਼ੇ ਜਾਣ ਦੀ ਗੁੰਝਾਇਸ਼ ਹੈ ਜਿਸ ਦਾ ਕੋਈ ਗਵਾਹ ਨਾ ਹੋਵੇ,[1] ਹਰ ਉਸ ਮੰਗ ਦੇ ਪੂਰੇ ਹੋ ਜਾਣ ਦੀ ਸੰਭਾਵਨਾ ਹੈ ਜਿਸ ਦੀ ਦੁਰਸਤੀ ਬਾਰੇ ਮਨੁੱਖ ਨੂੰ ਖੁਦ ਸ਼ੱਕ ਨਾ ਹੋਵੇ ਅਥਵਾ ਦੁਬਿਧਾ ਨਾ ਹੋਵੇ । ਪ੍ਰਭੂ ਦਾ ਗੁਣ ਹੈ :

*ਸਭੁ ਕਛੁ ਜਾਨੈ ਆਤਮ ਕੀ ਰਹਤ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੬੩)

ਇਸ ਲਈ ਉਸ ਨੂੰ ਸਾਡੇ ਅੰਦਰ ਹੀ ਹਾਲਤ ਦਾ ਪਤਾ ਹੈ । ਸੋ ਜੇ ਸਾਡੀ ਆਤਮਾ ਖੁਦ ਹੀ ਡਾਵਾਂ ਡੋਲ ਹੈ ਭਾਵ ਉਸ ਨੂੰ ਆਪਣੀ ਮੰਗ ਦੀ ਦਰੁਸਤੀ ਦਾ ਖੁਦ ਹੀ ਨਿਸ਼ਚਾ ਨਹੀਂ ਤਾਂ ਪਰਮ-ਆਤਮਾ ਜੋ ਨਿਰਾ ਘਟ ਘਟ ਵਾਸੀ ਹੀ ਨਹੀਂ ਬਲਕਿ

*ਘਟ ਘਟ ਕੇ ਅੰਤਰ ਕੀ ਜਾਨਤ ॥*

(ਪਾਤਿਸਾਹੀ ੧੦ ॥ ਕਬਜੋ ਬਾਚ ਬੇਨਤੀ ॥ ਚੌਪਈ ॥ )

ਦੀ ਸਮਰੱਥਾ ਵੀ ਰੱਖਦਾ ਹੈ ਕਿਵੇਂ ਭਰਮਾਇਆ ਜਾ ਸਕਦਾ ਹੈ ਜਾਂ ਛਲਿਆ ਜਾ ਸਕਦਾ ਹੈ?

ਥੋੜੇ ਸ਼ਬਦਾਂ ਵਿੱਚ, ਅਰਦਾਸ ਦੀ ਸਫਲਤਾ ਲਈ ਪਹਿਲਾ ਅਵੱਸ਼ਕ ਨਿਯਮ ਹੈ: ਨਿਸ਼ਚਿਤ ਤੌਰ ਤੇ ਮੰਗ ਦਾ ਯੋਗ ਹੋਣਾ ।

1 The unspoken word never does harm.

# ਦੂਜਾ ਨਿਯਮ

## ਗੁਰੂ ਅਕਾਲ ਪੁਰਖ ਦੀ ਹਸਤੀ ਅਤੇ ਸਮਰੱਥਾ ਵਿੱਚ ਭਰੋਸਾ

ਇਸ ਮਾਰਗ ਤੇ ਸਫਲ ਅਰਦਾਸ ਲਈ ਦੂਸਰਾ ਮਹੱਤਵਪੂਰਣ ਨਿਯਮ ਹੈ ਗੁਰੂ ਅਕਾਲ ਪੁਰਖ ਦੀ ਹਸਤੀ ਅਤੇ ਸਮਰੱਥਾ ਵਿੱਚ ਭਰੋਸਾ ।

ਇਹ ਨਿਰਣਾ ਹੁੰਦਾ ਹੈ ਕਿ ਮੰਗ ਯੋਗ ਹੈ । ਪਰ ਇਹ ਨਿਸਚਾ ਡੋਲਾਇਮਾਨ ਹੁੰਦਾ ਹੈ ਕਿ ਸਮਰਥ ਤੇ ਸਰਬ ਕਲਾ ਭਰਪੂਰ ਪ੍ਰਭੂ ਹਾਜ਼ਰ ਨਾਜ਼ਰ ਹੈ ਵੀ ਕਿ ਨਹੀਂ । ਗੁਰੂ ਮਹਾਰਾਜ ਦਾ ਨਿਰਣਾ ਹੈ :

*ਜਹ ਜਹ ਮਨ ਤੂੰ ਧਾਵਦਾ ਤਹ ਤਹ ਹਰਿ ਤੇਰੈ ਨਾਲੇ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੪੪੦)

ਗੁਰੂ ਮਤ ਅਨੁਸਾਰ ਪ੍ਰਭੂ ਸਿਰਫ ਹਾਜ਼ਰ ਨਾਜ਼ਰ ਹੀ ਨਹੀਂ ਬਲਕਿ ਇਹ ਜੋ ਵੀ ਪਸਾਰਾ ਹੈ, ਜਿਤਨੀ ਵੀ ਰਚਨਾ ਹੈ ਇਹ ਸਭ ਪ੍ਰਭੂ ਤੋਂ ਉਤਪਤ ਹੈ । ਪ੍ਰਭੂ ਇਸ ਦੇ ਅੰਦਰ ਬਾਹਰ ਇਸ ਤਰ੍ਹਾਂ ਵਿਆਪ ਰਿਹਾ ਹੈ ਜਿਵੇਂ ਮਛਲੀਆਂ ਦੇ ਅੰਦਰ ਬਾਹਰ ਦਰਿਆ ਦਾ ਪਾਣੀ ਹੁੰਦਾ ਹੈ ।

*ਤੂੰ ਦਰੀਆਉ ਸਭ ਤੁਝ ਹੀ ਮਾਹਿ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧)

*ਜੇਤੀ ਹੈ ਤੇਤੀ ਤੁਧੁ ਅੰਦਰਿ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੦੩੪)

*ਸਦਾ ਹਜੂਰਿ ਦੂਰਿ ਨ ਜਾਣਹੁ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੬)

*ਸਦਾ ਹਜੂਰਿ ਜਾਣੁ ਭਗਵੰਤ ॥*

## ਪੂਰੇ ਗੁਰ ਕਾ ਪੂਰਨ ਮੰਤ ॥੩॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੮੯੭)

## ਏਕ ਮਹਿ ਸਰਬ ਸਰਬ ਮਹਿ ਏਕਾ ਏਹ ਸਤਿਗੁਰਿ ਦੇਖਿ ਦਿਖਾਈ ॥੫॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੦੭)

ਉਪਰਲੇ ਮਹਾਵਾਕ ਗੁਰੂ ਦ੍ਰਿਸ਼ਟੀ ਸਪਸ਼ਟੀਕਰਣ ਕਰਦੇ ਹਨ । ਪਰੰਤੂ ਆਮ ਮਾਨਵੀ ਦ੍ਰਿਸ਼ਟੀ ਨੇ ਐਸਾ ਨਹੀਂ ਮੰਨਿਆ ਹੋਇਆ । ਬਲਕਿ ਇਸ ਦੇ ਉਲਟ ਮਨੁੱਖੀ ਦ੍ਰਿਸ਼ਟੀ ਇਸ ਨਿਸਚੇ ਤੋਂ ਕੋਹਾਂ ਦੂਰ ਹੈ । ਫਿਰ ਗੱਲ ਕਿਵੇਂ ਬਣੇ ? ਜਿਸ ਹਸਤੀ ਅੱਗੇ ਅਸੀਂ ਅਰਦਾਸ ਕਰ ਰਹੇ ਹਾਂ, ਜੇ ਸਾਨੂੰ ਉਸ ਦੀ ਹੋਂਦ ਬਾਰੇ ਹੀ ਯਕੀਨ ਨਹੀਂ ਤਾਂ ਉਹ ਅਰਦਾਸ ਬੇਅਰਥ ਹੋ ਗਈ ।

ਗੁਰੂ ਦ੍ਰਿਸ਼ਟੀ (ਜੋ ਪਰਪੱਕਤਾ ਭਰਪੂਰ ਹੈ) ਅਤੇ ਆਮ ਇਨਸਾਨੀ ਦ੍ਰਿਸ਼ਟੀ (ਜੋ ਕੱਚੋ ਕੱਚ ਹੈ) ਵਿਚਕਾਰ ਬੜੀ ਵਿੱਥ ਹੈ । ਇਹ ਵਿੱਥ ਕਿਵੇਂ ਮਿਲੇ ? ਮਨੁੱਖੀ ਜਤਨ ਇਸ ਵਿੱਥ ਨੂੰ ਮੇਲ ਸਕਣ ਦੀ ਸਮਰੱਥਾ ਨਹੀਂ ਰੱਖਦਾ, ਭਾਵੇਂ ਜਤਨ ਕਰਨਾ ਫਰਜ਼ ਬਣਦਾ ਹੈ । ਇਸ ਮੁਸ਼ਕਿਲ ਦਾ ਇਕੋ ਇੱਕ ਉਪਾਇ ਜੋ ਆਦਿ ਤੋਂ ਸਭ ਖੋਜੀ ਦੱਸਦੇ ਆਏ ਹਨ ਅਤੇ ਮੰਨਦੇ ਆਏ ਹਨ ਉਹ ਹੈ, ਸਤਿਗੁਰ ਪੁਰ ਅਥਵਾ ਉਸ ਦੇ ਬਚਨਾਂ ਪਰ ਪੂਰਨ ਵਿਸ਼ਵਾਸ ।

- Faith is a pre-condition for all systematic knowing, all purposive doing and all decent living. Aldous Huxley
- According to your faith, be it unto you. MATT IX : 29
- All epochs dominated by belief, in whatever shape, have a radiance and bliss of their own and bear fruit for their people as well as for posterity. Goethe
- Human societies like human beings live by faith and die when faith disappears. S. Radhakrishnan
- ਕੇਵਲ ਨਿਸਚੇ ਅਤੇ ਸ਼ਰਧਾ ਵਾਲਾ ਪੁਰਸ਼ ਹੀ ਤੱਤ (ਗਿਆਨ) ਪ੍ਰਾਪਤ ਕਰ ਸਕਦਾ ਹੈ । ਗੀਤਾ
- ਜਿਸ ਦਾ ਯਕੀਨ ਪੱਕਾ ਹੈ ਉਸ ਲਈ ਸਾਰੀ ਗੱਲ ਚੰਗੀ ਹੋਵੇਗੀ । ਕੁਰਾਨ

ਵਿਸ਼ਵਾਸ ਜ਼ਿੰਦਗੀ ਦਾ ਧਰੁਵਾ ਹੈ, ਬੁਨਿਆਦ ਹੈ, ਆਧਾਰ ਹੈ । ਵਿਸ਼ਵਾਸ ਬਗ਼ੈਰ ਜੀਵਨ ਦਾ ਵਿਕਾਸ ਨਹੀਂ । ਮਨੁੱਖੀ ਜੀਵਨ ਤਾਂ ਆਪਣੀ ਉਨੱਤੀ ਲਈ ਵਿਸ਼ਵਾਸ ਦਾ ਵਿਸ਼ੇਸ਼ ਮਥਾਜ ਹੈ ।

ਜਨਮ ਤੋਂ ਹੀ ਇਨਸਾਨੀ ਬੱਚੇ ਨੂੰ ਵਿਸ਼ਵਾਸ਼ ਪਾਇਆ ਜਾਂਦਾ ਹੈ ਕਿ ਫਲਾਂ ਉਸ ਦਾ ਪਿਤਾ ਹੈ, ਫਲਾਂ ਮਾਤਾ ਹੈ, ਭੈਣ ਹੈ, ਭਾਈ ਹੈ ਇਤਿਆਦਿ । ਇਸ ਵਿਸ਼ਵਾਸ ਦੇ ਆਧਾਰ ਤੇ ਜ਼ਿੰਦਗੀ ਦਾ ਰਿਸ਼ਤਾ-ਨਾਤਾ ਬਣਦਾ ਹੈ ਜੋ ਤੋੜ ਜੀਵਨ ਤੱਕ ਕਾਇਮ ਰਹਿੰਦਾ ਹੈ ।

ਇਸੇ ਤਰ੍ਹਾਂ ਸਕੂਲ ਦਾਖਿਲ ਹੋਣ ਤੇ ਅਧਿਆਪਕ ਨਿਸਚਾ ਪਾਉਂਦੇ ਹਨ ਕਿ ਇਹ ੳ ਹੈ, ਅ ਹੈ ਜਾਂ ABC ਹੈ ਜਾਂ ਫਲਾਂ ਗਿਣਤੀ ਦੇ ਹਿੰਦਸੇ ਹਨ । ਇਸ ਵਿਸ਼ਵਾਸ ਤੇ ਤੁਰ ਕੇ ਉਸ ਦੇ ਇਲਮ ਦਾ ਵਿਕਾਸ ਹੁੰਦਾ ਹੈ ਅਤੇ ਬੁੱਧੀ ਉਨਤ ਹੁੰਦੀ ਹੈ ।

ਹਰ ਵਿਗਿਆਨ ਲਈ, ਹਰ ਹੁਨਰ ਲਈ ਮਨੁੱਖ ਨੂੰ ਵਿਸ਼ਵਾਸ ਦੀ ਟੇਕ ਲੈਣੀ ਪੈਂਦੀ ਹੈ। ਇਸੇ ਤਰ੍ਹਾਂ ਇਸ ਮਾਰਗ ਪੁਰ ਸਤਿਗੁਰੂ ਦੇ ਬਚਨ ਹਨ ਜਿਨ੍ਹਾਂ ਪੁਰ ਵਿਸ਼ਵਾਸ ਦੀ ਅਵਸ਼ਕਤਾ ਹੈ ।

ਸਤਿਗੁਰੂ ਦੇ ਬਚਨ ਨਿਰੋਲ ਹਕੀਕਤ ਜਾਂ ਸਤਿ ਦਾ ਵੇਰਵਾ ਹੁੰਦੇ ਹਨ ਕਿਉਂਕਿ ਇਹ ਧੁਰ ਤੋਂ, ਸਤਿਪੁਰਖ ਤੋਂ, ਆਏ ਹੁੰਦੇ ਹਨ । ਫੁਰਮਾਇਆ ਹੈ:

*ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ*
*ਹਰਿ ਕਰਤਾ ਆਪਿ ਮੁਹਹੁ ਕਢਾਏ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੦੭)

# ਗੁਰਬਾਣੀ

ਗੁਰੂ ਦੀ ਬਾਣੀ ਜਿਸ ਦਾ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ ਸਿਰਫ ਪੜ੍ਹਨ ਲਈ ਜਾਂ ਗਾਇਨ ਕਰਨ ਲਈ ਨਹੀਂ । ਇਸ ਨੂੰ ਪੜ੍ਹਨਾ ਸੁਣਨਾ ਤਾਂ ਹੈ, ਪਰ ਅਭਿਆਸ ਲਈ, ਅੰਦਰ ਧਿਆਨ ਪਕਾਣ ਲਈ, ਵਿਚਾਰਨ ਤੇ ਮੰਨਣ ਲਈ ਤੱਥਾ ਤੱਤ ਨੂੰ ਪਾਉਣ ਲਈ ।[੧]

**ਗੁਰਬਾਣੀ ਵਿੱਚ ਸਤਿਗੁਰਾਂ ਦੀ ਕਲਾ ਵਰਤਦੀ ਹੈ । ਇਸ ਲਈ ਜੇ ਇਸ ਨੂੰ ਮਨ ਲਗਾ ਕੇ ਸੁਣੀਏ ਜਾਂ ਪੜ੍ਹੀਏ ਤਾਂ ਸਭ ਮੁਸ਼ਕਲਾਂ ਤੇ ਮੁਸੀਬਤਾਂ ਤੋਂ ਛੁਟਕਾਰਾ ਮਿਲਦਾ ਹੈ ।**

ਰਹਿਤਨਾਮਿਆਂ ਵਿੱਚ ਲਿਖਿਆ ਹੈ:

*ਜੋ ਗੁਰੂ ਕੇ ਸਿਖੁ ਨੂੰ ਕੋਈ ਅਰਥ-ਸੰਕਟ ਬਣ ਜਾਇ ਤਾਂ ਪਿਛਲੀ ਰਾਤੀਂ ਜਪੁਜੀ ਦਾ ਭੋਗ ਪੰਜ ਵਾਰੀ ਪਾਏ । ਧਿਆਨ ਸਤਗੁਰਾਂ ਦਾ ਕਰੇ । ਸਿਖਾਂ ਪਾਸਹੁੰ ਹਥ ਜੁੜਾਏ । ਜਥਾ ਸ਼ਕਤਿ ਸੇਵਾ ਟਹਲ ਕਰੈ । ਵਾਹਿਗੁਰੂ ਆਸਾਨ ਕਰੈ ॥*

(ਰਹਿਤਨਾਮਾ ਭਾ: ਚਉਪਾ ਸਿੰਘ ਜੀ)

ਜਨਮ ਸਾਖੀਆਂ ਵਿੱਚ ਲਿਖਿਆ ਹੈ :

*ਤਬ ਗੁਰੂ ਬਾਬਾ ਜੀ ......*

*ਅੰਗਦ ਸਿਖ ਕਉ ਬੁਲਾਇ ਕਰ ਇਹ ਬਾਤ ਸੁਣਾਈ । ਜਿ ਪੁਰਖਾ ਅੰਗਦਾ ਏਹ ਏਵ ਪਾਰਬ੍ਰਹਮ ਕੀ ਆਗਿਆ ਹੈ ......*

*'ਜਿ ਕੋਈ ਮੇਰੀ ਬਾਣੀ ਸਾਥ ਰਚੈਗਾ, ਮੇਰਾ ਕੀਰਤਨ ਕਰੈਗਾ, ਅਰੁ ਮੇਰੇ ਹੀ ਧਿਆਨ ਸਿਮਰਨ ਮਹਿ ਰਹੈਗਾ, ਪੁਰਖਾ ਮੈਂ ਉਸ ਕੇ ਅਧੀਨ ਹੋਵਾਂਗਾਂ । ਜਿ ਉਹ ਕਹੈਗਾ ਸੁ ਮੈਂ ਮਨਿ ਲਿਉਂਗਾ । ਇਸ ਜਪੁਜੀ ਉਪਰ ਪਾਰਬ੍ਰਹਮ ਕਹਿਆ ਹੈ, ਆਗਿਆ ਕੀਤੀ ਹੈ, 'ਜਿ*

---

੧

- ਗੁਰਬਾਣੀ ਦਾ ਵਿਚਾਰ ਤੁਹਾਨੂੰ ਨਿੱਤ ਸੁਧਾਰ ਤੇ ਸਿੱਖੀ ਧਾਰਨਾਂ ਵਿੱਚ ਸੁਖ ਦੇਵੇਗਾ । ਨਾਮ ਵਿੱਚ ਲੱਗਾ ਪਿਆਰ, ਬਾਣੀ ਦਾ ਕੀਰਤਨ, ਬਾਣੀ ਦਾ ਪਾਠ ਤੇ ਬਾਣੀ ਦਾ ਵਿਚਾਰ ਬਹੁਤ ਸੁਖਦਾਈ ਹੁੰਦੇ ਹਨ । ਭਾ: ਵੀਰ ਸਿੰਘ ਜੀ

ਨਾਨਕ ਜਿ ਕੋਈ ਜੀਉ ਇਹੁ ਜਪੁ ਮੇਰਾ ਪੜੈਗਾ ਹਉ ਤਿਸ ਕੀ ਮੁਕਤਿ ਕਰਉਗਾ ।' ਪੁਰਖਾ ਏਸ ਉਪਰ ਪਾਰਬ੍ਰਹਮ ਦਇਆਲ ਹੋਇਆ ਹੈ ...

ਅਤੇ ਪੁਰਖਾ, ਏਹ ਜੁ ਜਪੁ ਸਿਫਤਿ ਪਰਮੇਸਰ ਦੀ ਹੈ ਸੁ ਪਰਮੇਸਰ ਕੀ ਆਗਿਆ ਸਾਥ ਗੁਰੂ ਕੀਆ ਹੈ । ਸੋ ਸਭਨਾ ਰੋਗਾਂ ਕੋ ਹਿਰਤਾ ਹੈ, ਅਤੇ ਐਤ ਸਭੇ ਮਖਸੂਦ ਹੋਂਦੇ ਹੈਨਿ ...

ਪੁਰਖਾ, ਏਸ ਜਪ ਦੇ ਮੰਤ੍ਰ ਦੀ ਬਿਧਿ ਏਹੁ ਹੈ: ਇਸ ਜਪ ਦਾ ਅਰਥ ਸਮਝ ਸਕੈ । ਜਪ ਪੜੈਗਾ ਅਤੇ ਏਸ ਦੀ ਕਰਤੂਤਿ ਕਮਾਵੈਗਾ ਸੋ ਮੇਰਾ ਸਰੂਪ ਹੋਵੇਗਾ । ਜੇ ਕੋਈ ਏਸ ਹੀ ਦੀ ਟੇਕ ਕਰਿ ਕਰਿ ਜਿਤੁ ਕਿਤੁ ਅਵਸਰ ਏਹੁ ਪੜੈ ਜਪ ਇਸ ਦੀ ਟੇਕ ਰਖੈ, ਤਾਂ ਜਿ ਕਿਛ ਕਾਰਜ ਉਸ ਦਾ ਹੋਵੈ ਉਸ ਨੂੰ ਪੂਰਨ ਕਰੈ ...

ਅਤੇ ਪੁਰਖਾ, ਏਹ ਜੁ ਜਪੁ ਹੈ ਪਰਮੇਸਰ ਕਾ ਭੇਜਿਆ ਸੋ ਇਥਾਊ ਉਥਾਊ ਦੀਨ ਦੁਨੀਆ ਦਰਗਹ ਜਾਂਦਾ ਹੈ । ਅਤੇ ਸਭੇ ਕਾਰਜ ਸੰਸਾਰ ਦੇ ਹੈ ਜੁ ਕਿਛੁ ਚਿਤਵੈ ਸੁ ਹੋਵੈ । ਏਸ ਦੀ ਕਰਤੂਤ ਕਮਾਵੈ ... ।

(ਮਿਹਰਬਾਨ ਅਤੇ ਇੱਕ ਹਥਲਿਖਤ )

## ਐਸੇ ਹੀ ਨਾਨਕ ਪ੍ਰਕਾਸ਼ ਵਿੱਚ ਲਿਖਿਆ ਹੈ :

ਜਪੁਜੀ ਕੰਠ ਨਿਤਾ ਪ੍ਰਤਿ ਰਟੈ । ਜਨਮ ਜਨਮ ਕੇ ਕਲਮਲ ਕਟੈ ।

(ਨਾਨਕ ਪ੍ਰਕਾਸ਼)

## ਇਸ ਜਪ ਦੇ ਨਿਤਾ ਪ੍ਰਤਿ ਰਟਣ ਬਾਰੇ ਹਦਾਇਤ ਹੈ :

ਪਰ ਪੁਰਖਾ ਏਸੁ ਜਪ ਕਉ ਏਤ ਸੰਜਮ ਪੜ੍ਹਨਾ............ । ਚਿਤੁ ਲਾਇ ਕਰਿ ਗੁਰੂ ਦੇ ਦਰਸ਼ਨ ਨਾਲਿ, ਹੋਰਤੁ ਧਿਰਹੁ ਮਨ ਦੂਰਿ ਕਰਨਾ, ਹਟਾਵਣਾ । ਇਸ ਹੀ ਜਪੁ ਕਾ ਧਿਆਨ ਕਰਿ ਕਰਿ ਪੜਣਾ ।

(ਮਿਹਰਬਾਨ ਆਦਿ)

# ਸਤਿਗੁਰੂ

ਇਹ ਸਿਰਫ ਸਤਿਗੁਰੂ ਦੀ ਬਾਣੀ ਹੀ ਹੈ ਜਿਸ ਵਿੱਚ ਅਕਾਲਪੁਰਖ ਦੀ ਕਲਾ ਵਰਤਦੀ ਹੈ । ਹੋਰ ਬਾਣੀਆਂ ਕੱਚੀਆਂ ਹਨ, ਇਸ ਲਈ ਫੋਕੀਆਂ ਹਨ, ਕਲਾ ਰਹਿਤ ਹਨ । ਵਾਸਤਵ ਵਿੱਚ ਸਤਿਗੁਰੂ ਅਤੇ ਪ੍ਰਭੂ ਇਕੋ ਤੱਤ ਦੇ ਦੋ ਸਰੂਪ ਹਨ । ਅੰਤਰ ਆਤਮੇ ਸਤਿਗੁਰੂ ਅਤੇ ਪ੍ਰਭੂ ਇੱਕ ਹੀ ਹੁੰਦੇ ਹਨ, ਜਿਵੇਂ ਕਿ ਗੁਰਵਾਕ ਹਨ:

*ਦ੍ਵੈ ਤੇ ਏਕ ਰੂਪ ਹ੍ਵੈ ਗਯੋ ॥*

(ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ)

*ਸਤਿਗੁਰੁ ਦੇਉ ਪਰਤਖਿ ਹਰਿ ਮੂਰਤਿ ਜੋ ਅੰਮ੍ਰਿਤ ਬਚਨ ਸੁਣਾਵੈ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੨੬੪)

ਇਸ ਲਈ ਸਤਿਗੁਰੂ ਜੋ ਬਚਨ ਕਰਦੇ ਹਨ, ਉਹ ਪ੍ਰਭੂ ਦਾ ਹੁਕਮ ਹੀ ਸੁਣਾ ਰਹੇ ਹੁੰਦੇ ਹਨ । ਇਹ ਬਚਨ ਜੀਵਨ ਦਾ ਆਧਾਰ ਹੁੰਦੇ ਹਨ[1], ਹੋਰ ਆਧਾਰ ਤਾਂ ਜ਼ਿੰਗਦੀ ਦਾ ਗਵਨ ਅੰਗ ਹੁੰਦੇ ਹਨ ।

ਸੋ ਐਸੇ ਸਤਿਗੁਰਾਂ ਦਾ ਬਚਨ ਹੈ, ਬੜੇ ਜ਼ੋਰਦਾਰ ਸ਼ਬਦਾਂ ਵਿੱਚ, ਕਿ ਜਿਸ ਨੂੰ ਕੋਈ ਕੰਮ ਕਰਨਾ ਲੋੜੀਂਦਾ ਹੋਵੇ ਉਹ ਅਕਾਲਪੁਰਖ ਅੱਗੇ ਅਰਦਾਸ ਕਰੇ । ਸੱਚੀ ਸਾਖ (ਗਵਾਹੀ) ਦੇਂਦੇ ਹੋਇ ਆਪ ਫੁਰਮਾਂਦੇ ਹਨ :

*ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ ॥*
*ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੧)

ਪ੍ਰਭੂ ਦਾ ਅੱਖਰੀ ਸਰੂਪ ਤਾਂ ਸਤਿਗੁਰੂ ਜੀ ਨੇ ਮੂਲਮੰਤ੍ਰ ਵਿੱਚ ਅੰਕਿਤ ਕੀਤਾ

---

1

- Man shall not live by bread alone, but every word that proceedeth out of the mouth of God. Matt 4:4

ਹੈ । ਉਸ ਪ੍ਰਭੂ ਦੇ ਗੁਣ ਸੁਭਾਅ ਬਾਰੇ ਆਪ ਫੁਰਮਾਂਦੇ ਹਨ ਕਿ ਜੇ ਕੋਈ ਵੀ ਉਸ ਦੀ ਸ਼ਰਨਿ ਆਉਂਦਾ ਹੈ, ਉਸ ਅੱਗੇ ਅਰਦਾਸ ਜੋਦੜੀ ਕਰਦਾ ਹੈ, ਪ੍ਰਭੂ ਉਸਦੀ ਮੁਰਾਦ ਪੂਰੀ ਕਰਦੇ ਹਨ ।

*ਜੋ ਮਾਗਹਿ ਸੋਈ ਸੋਈ ਪਾਵਹਿ ਸੇਵਿ ਹਰਿ ਕੇ ਚਰਣ ਰਸਾਇਣ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੧੪)

*ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੮੧)

*ਮਨ ਕੀ ਇਛ ਪੁਜਾਵਣਹਾਰਾ ॥*
*ਸਦਾ ਸਦਾ ਜਾਈ ਬਲਿਹਾਰਾ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੦੬)

*ਸਭੇ ਇਛਾ ਪੂਰੀਆ ਜਾ ਪਾਇਆ ਅਗਮ ਅਪਾਰਾ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੪੭)

ਥੋੜੇ ਸ਼ਬਦਾਂ ਵਿੱਚ **ਗੁਰੂ ਜੀ ਦੀ ਸਿੱਖਿਆ ਦਾ ਤਾਤਪਰਜ ਇਹ ਹੈ ਕਿ ਟੇਕ ਅਕਾਲ ਦੀ ਪਕੜੋ, ਭਰੋਸਾ ਵੀ ਉਸ ਪਰ ਰਖੋ ਕਿਉਂਕਿ ਸਿਰਫ ਉਹ ਹੀ ਹੈ ਜੋ ਤੋੜ ਤੱਕ ਸਹਾਈ ਹੋ ਸਕਦਾ ਹੈ** :

*ਸਤਿਗੁਰ ਸਾਚੀ ਸਿਖ ਸੁਣਾਈ ॥*
*ਹਰਿ ਚੇਤਹੁ ਅੰਤਿ ਹੋਇ ਸਖਾਈ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੭)

**ਗੁਰੂ ਮਾਰਗ ਵਿੱਚ ਸ੍ਵੈ-ਭਰੋਸਾ (Self-confidence) ਨਹੀਂ ਦ੍ਰਿੜਾਇਆ ਜਾਂਦਾ ਬਲਕਿ ਪ੍ਰਭੂ-ਭਰੋਸਾ (God-confidence) ਦ੍ਰਿੜਾਇਆ ਜਾਂਦਾ ਹੈ ।** ਕਈ ਮਤ ਤੇ ਪੱਛਮੀ ਵਿਚਾਰਧਾਰਾ ਅਤੇ ਗੁਰੂ ਮਤ ਵਿੱਚ ਇਹ ਹੀ ਫਰਕ ਹੈ । ਉਹ ਸ੍ਵੈ-ਭਰੋਸਾ ਦ੍ਰਿੜਾਂਦੇ ਹਨ, ਗੁਰੂਮਤ ਪ੍ਰਭੂ-ਭਰੋਸਾ । ਪ੍ਰਭੂ ਹੈ:

ਬਾਬੁਲੁ ਮੇਰਾ ਵਡ ਸਮਰਥਾ ਕਰਣ ਕਾਰਣ ਪ੍ਰਭੁ ਹਾਰਾ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੨੨)

ਊਚਾ ਅਗਮ ਅਪਾਰ ਪ੍ਰਭੁ ਕਥਨੁ ਨ ਜਾਇ ਅਕਥੁ ॥
ਨਾਨਕ ਪ੍ਰਭ ਸਰਣਾਗਤੀ ਰਾਖਨ ਕਉ ਸਮਰਥੁ ॥੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੦੪)

ਅਕਾਲਪੁਰਖ ਕਰਨ ਕਾਰਨ ਸਮਰਥ ਹੈ ਅਤੇ ਅਪਰ ਅਪਾਰ ਹੈ । ਪਰੰਤੂ ਮਨੁੱਖੀ ਵਿਅਕਤੀ ਅਲਪਗ ਹੋਣ ਕਰ ਕੇ ਮਾਮੂਲੀ, ਸੀਮਿਤ ਸਮਰੱਥਾ ਰੱਖਦਾ ਹੈ । ਇਸ ਲਈ ਟੇਕ ਆਸਰਾ ਕਿਸ ਦਾ ਲੈਣਾ ਉਚਿਤ ਹੈ ? ਸਹਾਇਤਾ ਕਿਸ ਪਾਸੋਂ ਮੰਗਣੀ ਯੋਗ ਹੈ ? ਸਮਰਥ ਕੋਲੋਂ ਜਾਂ ਅਸਮਰਥ ਕੋਲੋਂ ? ਇਸ ਦਾ ਇਕੋ ਇੱਕ ਉੱਤਰ ਬਣਦਾ ਹੈ ਕਿ ਸਮਰਥ ਪਾਸੋਂ । ਤਦ ਹੀ **ਗੁਰੂ ਮਾਰਗ ਵਿੱਚ ਹਦਾਇਤ ਹੈ ਕਿ ਜੋ ਕੰਮ ਕਰੋ ਪ੍ਰਭੂ-ਗੁਰੂ ਦੀ ਓਟ ਲੈ ਕੇ ਕਰੋ । ਇਹ ਹੀ ਅਰਦਾਸ ਦਾ ਪ੍ਰਯੋਜਨ ਹੈ । ਇਹ ਹੀ ਸਫਲਤਾ ਦਾ ਰਾਹ ਹੈ । ਇਸੇ ਵਿੱਚ ਸਭ ਇੱਛਾਵਾਂ ਦੀ ਪੂਰਤੀ ਹੈ ਅਤੇ ਸਭ ਬਰਕਤਾਂ ਦਾ ਰਾਜ਼ ਹੈ।**[1]

ਸਿੱਖ ਦੀ ਸੰਭਾਲ ਕਰਨੀ, ਉਸ ਦੀਆਂ ਮੁਰਾਦਾਂ ਦਾ analysis ਕਰਮਸ਼ਹੀ ਮੁਰਾਦਾਂ ਦੀ ਪੂਰਤੀ ਕਰਨੀ ਉਸ ਦੇ ਕਾਰਜ ਰਾਸ ਕਰਨੇ, ਉਸ ਪਰ ਹਮੇਸ਼ਾ ਦਇਆ ਦ੍ਰਿਸ਼ਟੀ ਕਰਨੀ ਇਹ ਗੁਰੂ ਦਾ ਬਿਰਦ ਹੈ । ਸਾਹਿਬਾਂ ਦੇ ਬਚਨ ਹਨ:

ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ ॥
ਸੇਵਕ ਕਉ ਗੁਰੁ ਸਦਾ ਦਇਆਲ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੮੬)

---

1
- Ask and it shall be given you; seek and he shall find, knock and it shall be opened unto you; For everyone that asketh receiveth; and he that seeketh findeth: and to him that knocketh it shall be opened. MATT VII 7:8

*ਸਿਮਰਿ ਸੁਆਮੀ ਸਤਿਗੁਰੁ ਅਪੁਨਾ ਕਾਰਜ ਸਫਲ ਹਮਾਰੇ ॥੧॥ ਰਹਾਉ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੧੮)

*ਸਤਿਗੁਰੁ ਸੇਵੇ ਤਾ ਸਭ ਕਿਛੁ ਪਾਏ ॥*
*ਜੇਹੀ ਮਨਸਾ ਕਰਿ ਲਾਗੈ ਤੇਹਾ ਫਲੁ ਪਾਏ ॥*
*ਸਤਿਗੁਰੁ ਦਾਤਾ ਸਭਨਾ ਵਥੂ ਕਾ ਪੂਰੈ ਭਾਗਿ ਮਿਲਾਵਣਿਆ ॥੨॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੬)

ਦੋ ਰਾਹ ਹਨ । ਇੱਕ ਹੈ ਗੁਰੂ ਮਹਾਰਾਜ ਦਾ ਦਰਸਾਇਆ ਹੋਇਆ, ਦੂਸਰਾ ਹੈ ਉਸ ਦੇ ਉਲਟ। ਦੋਹਾਂ ਵਿਚੋਂ ਇੱਕ ਨੂੰ ਅਪਣਾਨਾ ਚਾਹੀਦਾ ਹੈ । ਇੱਕ ਹੈ ਚੜ੍ਹਦੀ ਕਲਾ ਦਾ, ਦੂਸਰਾ ਹੈ ਢਹਿੰਦੀ ਕਲਾ ਦਾ । ਇੱਕ ਹੈ ਚਾਨਣਾ, ਦੂਜਾ ਹੈ ਹਨੇਰਾ । ਇੱਕ ਹੈ ਸਫਲਤਾ ਦਾ, ਦੂਜਾ ਹੈ ਅਸਫਲਤਾ ਦਾ ।

ਗੁਰੂ ਤੋਂ ਬੇਮੁਖ ਹੋਣਾ ਉਸ ਰਾਹ ਨੂੰ ਜਾਣਾ ਹੈ ਜਿਥੇ ਢਹਿੰਦੀ ਕਲਾ ਹੈ, ਅਸਫਲਤਾ ਹੈ, ਹਨੇਰਾ ਹੈ । ਗੁਰੂ ਦੇ ਸਨਮੁਖ ਹੋਕੇ ਤੁਰਨਾ, ਗੁਰੂ ਆਸਰਿਤ ਚਲਣਾ ਉਸ ਮਾਰਗ ਤੇ ਚਲਣਾ ਹੈ ਜਿਥੇ ਚੜ੍ਹਦੀ ਕਲਾ ਹੈ, ਸਫਲਤਾ ਹੈ, ਪ੍ਰਕਾਸ਼ ਹੈ । ਇਸ ਲਈ **ਉਚਿਤ ਹੈ ਮਨੁੱਖ ਗੁਰੂ ਵਾਲਾ ਬਣੇ, ਨਿਗੁਰਾ ਨਾ ਰਹੇ । ਨਿਗੁਰੇ ਨੂੰ ਕਿਧਰੇ ਢੋਈ ਨਹੀਂ ।**

*ਵਡਾ ਦਾਤਾ ਗੁਰਮੁਖਿ ਜਾਤਾ ਨਿਗੁਰੀ ਅੰਧ ਫਿਰੈ ਲੋਕਾਈ ॥੧੨॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੧੨)

*ਨਿਗੁਰੇ ਕਉ ਗਤਿ ਕਾਈ ਨਾਹੀ ॥*
*ਅਵਗਣਿ ਮੁਠੇ ਚੋਟਾ ਖਾਹੀ ॥੩॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੬੧)

*ਸਤਿਗੁਰ ਬਾਝਹੁ ਗੁਰੁ ਨਹੀ ਕੋਈ ਨਿਗੁਰੇ ਕਾ ਹੈ ਨਾਉ ਬੁਰਾ ॥੧੩॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੪੩੫)

ਗੁਰੂ ਆਉਂਦਾ ਜਾਂਦਾ ਨਹੀਂ, ਹਮੇਸ਼ਾ ਕਾਇਮ ਰਹਿੰਦਾ ਹੈ । ਗੁਰੂ ਅਕਾਲਪੁਰਖ

ਦੀ ਵਿਆਪਕ ਸੱਤਾ ਹੈ, ਜੋ ਕਿਸੇ ਮਉਜ ਅਨੁਸਾਰ, ਕਦੀ ਪ੍ਰਗਟ ਹੁੰਦੀ ਹੈ, ਗੁਰੂ ਦੇ ਸਰੂਪ ਵਿੱਚ ਕ੍ਰੋੜਾਂ ਅਸੰਖਾਂ ਦੇ ਕਲਯਾਨ ਲਈ :

ਗੁਰ ਮਹਿ ਆਪੁ ਰਖਿਆ ਕਰਤਾਰੇ ॥
ਗੁਰਮੁਖਿ ਕੋਟਿ ਅਸੰਖ ਉਧਾਰੇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੦੨੪)

ਪ੍ਰੰਤੂ ਗੁਰੂ ਉਹ ਵਿਅਕਤੀ ਹੁੰਦਾ ਹੈ ਜੋ ਆਦਿ ਜੁਗਾਦਿ ਤੋਂ ਅਕਾਲਪੁਰਖ ਨਾਲ ਇੱਕ ਮਿਕ ਹੋਇਆ ਹੁੰਦਾ ਹੈ ਤਥਾ ਉਸ ਨੂੰ ਆਦਿ ਦਾ ਗਿਆਨ ਹੁੰਦਾ ਹੈ ।[੧] ਮਾਮੂਲੀ ਰੁਤਬਾ ਪਾ ਕੇ ਜੋ ਆਪਣੇ ਆਪ ਨੂੰ ਗੁਰੂ ਕਹਿਲਾਣ ਲੱਗ ਜਾਂਦੇ ਹਨ ਉਹ ਠੱਗੀ ਕਰਦੇ ਹਨ । ਸਿਰਫ ਆਦਿ ਜੁਗਾਦਿ ਤੋਂ ਪ੍ਰਭੂ ਨਾਲ ਤਦ ਸਰੂਪ ਹੋਇਆ ਵਿਅਕਤੀ ਹੀ ਸਤਿਗੁਰੂ ਹੋ ਕੇ ਇਥੇ ਅਤੇ ਅਗੇ ਸਹਾਈ ਹੁੰਦਾ ਹੈ :

ਸਤਿਗੁਰ ਬਾਝਹੁ ਮੁਕਤਿ ਕਿਨੇਹੀ ॥
ਓਹੁ ਆਦਿ ਜੁਗਾਦੀ ਰਾਮ ਸਨੇਹੀ ॥
ਦਰਗਹ ਮੁਕਤਿ ਕਰੇ ਕਰਿ ਕਿਰਪਾ ਬਖਸੇ ਅਵਗੁਣ ਕੀਨਾ ਹੇ ॥੪॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੦੨੭)

ਸਤਿਗੁਰ ਬਾਝੁ ਨ ਬੇਲੀ ਕੋਈ ॥
ਐਥੈ ਓਥੈ ਰਾਖਾ ਪ੍ਰਭੁ ਸੋਈ ॥
ਰਾਮ ਨਾਮੁ ਦੇਵੈ ਕਰਿ ਕਿਰਪਾ ਇਉ ਸਲਲੈ ਸਲਲ ਮਿਲਾਤਾ ਹੇ ॥੧੨॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੦੩੧)

ਜਿਉ ਜਨਨੀ ਸੁਤੁ ਜਣਿ ਪਾਲਤੀ ਰਾਖੈ ਨਦਰਿ ਮਝਾਰਿ ॥
ਅੰਤਰਿ ਬਾਹਰਿ ਮੁਖਿ ਦੇ ਗਿਰਾਸੁ ਖਿਨੁ ਖਿਨੁ ਪੋਚਾਰਿ ॥

---

੧ ਆਦਿ ਦੇ ਗਿਆਨ ਬਾਰੇ ਦੇਖੋ ਮਾਰੂ ਮ: ੧ ਅੰਗ ੧੦੩੫-੩੬-੩੭-੩੮

*ਤਿਉ ਸਤਿਗੁਰੁ ਗੁਰਸਿਖ ਰਾਖਤਾ ਹਰਿ ਪ੍ਰੀਤਿ ਪਿਆਰਿ ॥੧॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੬੮)

ਇਸ ਲਈ ਸਿਆਣਪ ਇਸ ਵਿੱਚ ਹੈ ਕਿ, ਹੀਲ ਹੁਜਤ ਛੱਡ ਕੇ, ਅਸੀਂ ਆਪਣੇ ਅੰਦਰ ਵਿਆਪ ਰਹੀ ਪ੍ਰਕਾਸ਼ਮਈ ਚੈਤਨਧਾਰਾ, ਜੋ ਗੁਰੂ ਦਾ ਵਿਆਪਕ ਸਰੂਪ ਹੈ, ਨੂੰ ਅਪਣਾਈਏ ਅਤੇ ਹਰ ਵਕਤ ਉਸ ਨੂੰ ਨਮਸਕਾਰ ਕਰਦੇ ਰਹੀਏ । ਸੁਖਮਨੀ ਸਾਹਿਬ ਵਿੱਚ ਗੁਰੂ ਮਹਾਰਾਜ ਇਹ ਹੀ ਦ੍ਰਿੜ ਕਰਾਂਦੇ ਹਨ ਜਦ ਫੁਰਮਾਉਂਦੇ ਹਨ :

*ਆਦਿ ਗੁਰਏ ਨਮਹ ॥ ਜੁਗਾਦਿ ਗੁਰਏ ਨਮਹ ॥*
*ਸਤਿਗੁਰਏ ਨਮਹ ॥ ਸ੍ਰੀ ਗੁਰਦੇਵਏ ਨਮਹ ॥੧॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੬੨)

ਭਾਵ ਉਸ ਪ੍ਰਕਾਸ਼ ਰੂਪ ਚੈਤਨ ਨੂੰ ਨਮਸਕਾਰ ਹੈ ਜੋ ਆਦਿ ਤੋਂ ਹੈ । ਆਦਿ ਉਹ ਹਾਲਤ ਹੈ ਜਦ ਅਜੇ ਸਮਾਂ ਨਹੀਂ ਸੀ ਬਣਿਆ ਅਤੇ ਉਹ ਇੱਕ ਆਪਣੇ ਆਪ ਵਿੱਚ ਆਪ ਸੀ । ਫੇਰ, ਜਦ ਸਮਾਂ ਬਣਿਆ ਅਥਵਾ ਜੁਗ ਸ਼ੁਰੂ ਹੋਇਆ, ਤਾਂ ਉਸ ਪ੍ਰਕਾਸ਼ ਰੂਪ ਦੀ ਚੈਤਨ ਧਾਰਾ ਪਸਰੀ । ਉਸ ਅਵਸਥਾ ਨੂੰ ਨਮਸਕਾਰ ਹੈ । ਸਮੇਂ ਦੇ ਪ੍ਰਵੇਸ਼ ਨਾਲ ਇਸ ਵਿੱਚ ਜੋ ਸੱਚਾ ਗਿਆਨ ਹੈ ਉਸ ਨੂੰ ਨਮਸਕਾਰ ਹੈ । ਅਤੇ ਉਹ ਗੁਰਦੇਵ ਜਿਸ ਰਾਹੀਂ ਸੱਚਾ ਗਿਆਨ ਮਿਲਦਾ ਹੈ ਉਸ ਨੂੰ ਨਮਸਕਾਰ ਹੈ ।

ਮਨੋਬਿਰਤੀ ਜਦ ਹਰ ਵੇਲੇ ਗੁਰੂ ਪਰਾਇਣ ਰਹਿਣ ਲੱਗ ਜਾਵੇ ਤਦ ਸਭ ਘਾਟੇ ਦੂਰ ਹੋ ਜਾਂਦੇ ਹਨ, ਫੇਰ ਸਫਲਤਾ ਹੀ ਸਫਲਤਾ ਹੁੰਦੀ ਹੈ ।

*ਕਾਰਜ ਸਗਲੇ ਸਿਧਿ ਭਏ ਭੇਟਿਆ ਗੁਰੁ ਪੂਰਾ ॥੪॥੧੦॥੧੧੨॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੯੮)

*ਨਾਨਕ ਜਿਨ੍ ਕਉ ਸਤਿਗੁਰੁ ਮਿਲਿਆ*

ਤਿਨ੍ ਕਾ ਲੇਖਾ ਨਿਬੜਿਆ॥੧੮॥੧॥੨॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੪੩੫)

ਗੁਰੂ ਪਰਾਇਣ ਹੋਣਾ ਇੱਕ ਰਾਜ (ਭੇਦ) ਨੂੰ ਪਾਉਣਾ ਹੈ ਜੋ ਸਫਲਤਾ ਦੀ ਕੁੰਜੀ ਹੈ । ਉਹ ਭੇਦ ਹੈ ਖੁਦੀ ਰਹਿਤ ਹੋਣਾ ।

ਜਿਥੇ ਖੁਦੀ ਦਾ ਅਭਾਵ ਹੈ, ਰਾਈ ਦੇ ਦਸਵੇਂ ਹਿੱਸੇ ਜਿਤਨੀ ਵੀ ਹੰਗਤਾਂ ਨਹੀਂ ਪੂਰੇ ਤੌਰ ਤੇ ਆਪ ਨਿਵਾਰੀਐ ਵਾਲੀ ਅਵਸਥਾ ਹੈ ਉਥੇ ਅਕਾਲਪੁਰਖ ਖੁਦ ਆ ਖੜਾ ਹੁੰਦਾ ਹੈ ਅਤੇ ਸਭ ਬਖਸ਼ੀਸ਼ਾਂ ਕਰਦਾ ਹੈ ।[1]

ਨਾਨਕ ਤਿਸ ਦਾ ਸਭੁ ਕਿਛੁ ਹੋਵੈ ਜਿ ਵਿਚਹੁ ਆਪੁ ਗਵਾਏ ॥੮॥੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੫੪)

ਇਉ ਗੁਰਮੁਖਿ ਆਪੁ ਨਿਵਾਰੀਐ ਸਭੁ ਰਾਜੁ ਸ੍ਰਿਸਟਿ ਕਾ ਲੇਇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੪੮)

ਤੂ ਏਕੰਕਾਰੁ ਨਿਰਾਲਮੁ ਰਾਜਾ ॥
ਤੂ ਆਪਿ ਸਵਾਰਹਿ ਜਨ ਕੇ ਕਾਜਾ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੦੩੯)

ਉਪਰ ਕਹੀ ਵਿਚਾਰ ਦਾ ਸਾਰੰਸ਼ ਇਹ ਨਿਕਲਦਾ ਹੈ ਜੋ ਸਾਡੀ ਕਲਿਆਣ ਮੰਗ ਕਰਦੀ ਹੈ ਕਿ ਗੁਰਸਿਖੀ ਨੂੰ ਅਪਣਾਇਆ ਜਾਇ । ਰਾਜ ਭਾਗ ਟਾਹਣੀਆਂ ਅਤੇ ਸ਼ਾਖਾਂ ਹਨ । ਜੜ੍ਹ ਹਰੀ ਰਹੇ ਤਾਂ ਸ਼ਾਖਾਂ ਤੇ ਟਾਹਣੀਆਂ ਕਾਇਮ ਰਹਿੰਦੀਆਂ ਹਨ । ਜੇ ਜੜ੍ਹ ਸੁੱਕ ਜਾਇ ਤਾਂ ਸ਼ਾਖਾਂ ਨਾਸ਼ ਨੂੰ ਪ੍ਰਾਪਤ ਹੁੰਦੀਆਂ ਹਨ। ਇਸੇ ਤਰ੍ਹਾਂ ਜੇ ਸਿੱਖੀ-ਸਿਦਕ ਕਾਇਮ ਰਹੇ ਤਾਂ ਰਾਜ ਭਾਗ ਕਾਇਮ ਰਹਿੰਦੇ ਹਨ । ਪਰ ਜੇ ਸਿੱਖੀ ਚਲੀ ਜਾਇ ਤਾਂ ਰਾਜ ਭਾਗ ਵੀ ਚਲੇ ਜਾਂਦੇ ਹਨ ।

---

1

- God is bound to det to pour Himself into thee as soon as He shall find thee ready.
  Eckhart

# ਅਰਦਾਸ ਦੀ ਸਫਲਤਾ ਲਈ ਕੁਝ ਹੋਰ ਨਿਯਮ

ਗੁਣਧਾਰੀ ਪੁਰਸ਼ ਦੀ ਅਰਦਾਸ ਜੇ ਹਉਮੈਂ ਅਲਿਪਤ ਹੋਵੇ, ਭਾਵ ਹਉਮੈਂ ਤੋਂ ਉੱਪਰ ਉੱਠ ਕੇ ਹੋਵੇ, ਜਲਦੀ ਸਫਲ ਹੁੰਦੀ ਹੈ । ਬਨਿਸਬਤ ਵਿਭਚਾਰੀ ਪੁਰਸ਼ ਦੇ, ਜਿਹੜਾ ਜਾਣ ਬੁੱਝ ਕੇ ਵਿਭਚਾਰੀ ਹੈ ਉਹ ਆਪਣੀ ਜੜ੍ਹ ਆਪ ਪੁੱਟ ਰਿਹਾ ਹੈ ।

ਕਮਜ਼ੋਰ ਹੋਣਾ, ਜਤਨ ਕਰਨ ਦੇ ਬਾਵਜੂਦ ਵਿਸ਼ੇ ਵਿਕਾਰ ਪੁਰ ਫਤਹ ਨਾ ਪਾ ਸਕਣਾ, ਇੱਕ ਹੋਰ ਬਾਤ ਹੈ । ਪਰ ਉਚਿਤ ਇਹ ਹੀ ਹੈ ਕਿ ਕਮਜ਼ੋਰੀ ਪੁਰ ਵਿਜੈ ਪ੍ਰਾਪਤ ਕਰਨ ਲਈ ਉਪਰਾਲਾ ਕਰੇ ਲਗਾਤਾਰ ਰੂਪ ਵਿੱਚ ।

- He who cannot rule his passions nor hold them in check out of respect for the law, while he may be excusable on the ground of weakness, is incapable of enjoying conformity of spirit and knowledge and love of God; and he is lost inevitably. Spinoza
- For to be carnally minded is death, but to be spiritually minded is life and peace. Romans : 6
- Our headstrong passions shut the door of soul against God. Confucius
- ਕਾਮ, ਕ੍ਰੋਧ ਤੇ ਲੋਭ ਨਰਕ ਦੇ ਦਰਵਾਜ਼ੇ ਹਨ ਜਿਹੜੇ ਮਨੁੱਖ ਨੂੰ ਬਰਬਾਦੀ ਵੱਲ ਲੈ ਜਾਂਦੇ ਹਨ । ਗੀਤਾ

ਵਿਸ਼ੇਸ਼ ਗੁਣ ਜਿਨ੍ਹਾਂ ਦੀ ਅਰਦਾਸ ਮਾਰਗ ਵਿੱਚ ਸਿਫਾਰਿਸ਼ ਹੈ ਉਹ ਹਨ -ਸਤ, ਜਤ, ਦਯਾ, ਸੰਤੋਖ, ਧਰਮ, ਨਿਰਹੰਗਤਾ ਅਤੇ ਤਪ:

## ੧. ਸਤ

*ਸਤੁ ਸੰਤੋਖੁ ਹੋਵੈ ਅਰਦਾਸਿ ॥ ਤਾ ਸੁਣਿ ਸਦਿ ਬਹਾਲੇ ਪਾਸਿ ॥੧॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੮੭੮)

ਸਤ ਇਨਸਾਨ ਦੀ ਸ਼ਕਤੀ ਨੂੰ ਸੁਰੱਖਿਅਤ ਕਰਦਾ ਹੈ ਅਤੇ ਵਿਰੋਧੀ ਹਾਲਾਤ ਨਾਲ ਟੱਕਰ ਖਾ ਸਕਣ ਦੇ ਯੋਗ ਬਣਾਉਂਦਾ ਹੈ ।

## ੨. ਜਤ

ਜਤ ਵੀ ਇਨਸਾਨ ਦੀ ਸ਼ਕਤੀ ਨੂੰ ਸੁਰੱਖਿਅਤ ਕਰਦਾ ਹੈ ਅਤੇ ਵਿਰੋਧੀ ਹਾਲਾਤ ਨਾਲ ਟੱਕਰ ਖਾ ਸਕਣ ਦੇ ਯੋਗ ਬਣਾਉਂਦਾ ਹੈ । ਜੁਪਜੀ ਸਾਹਿਬ ਵਿੱਚ ਗੁਰੂ ਮਹਾਰਾਜ ਨੇ ਇਸ ਨੂੰ ਸ਼੍ਰੋਮਣੀ ਅਸਥਾਨ ਦਿੱਤਾ ਹੈ:

*ਜਤੁ ਪਾਹਾਰਾ ਧੀਰਜੁ ਸੁਨਿਆਰੁ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੮)

## ੩. ਦਯਾ

*ਪਰਉਪਕਾਰ ਵੀਚਾਰ ਵਿਚ ਜੀਅ ਦਯਾ ਮੋਮ ਵਾਂਗੀ ਢਲਣਾ॥*

(ਭਾਈ ਗੁਰਦਾਸ ਜੀ ਵਾਰ ੧੮ ਪੌੜੀ ੧੭)

## ੪. ਸੰਤੋਖ

ਅਰਦਾਸ ਦੀ ਸਫਲਤਾ ਲਈ ਮਨੁੱਖ ਨੂੰ ਸੰਤੋਖੀ ਅਥਵਾ ਧੀਰਜਵਾਨ ਹੋਣ ਦੀ ਅਵਸ਼ਕਤਾ ਹੈ । ਇਹ ਕੁਦਰਤ ਦਾ ਕਾਨੂੰਨ ਹੈ ਕਿ ਹਰ ਬੀਜ ਨੂੰ ਫਲੀਭੂਤ ਹੋਣ ਤੋਂ ਪਹਿਲਾਂ ਕਈ ਹਾਲਤਾਂ ਵਿਚੋਂ ਲੰਘਣਾ ਪੈਂਦਾ ਹੈ, ਅਤੇ ਕੁਦਰਤ ਵਲੋਂ ਨਿਸਚਿਤ ਕੀਤੇ ਸਮੇਂ ਪੁਰ ਜਾ ਕੇ ਉਹ ਫਲ ਰੂਪ ਹੁੰਦਾ ਹੈ ।

ਟਾਹਣੀ, ਪੱਤਾ, ਫੁੱਲ ਅਤੇ ਫੇਰ ਫਲ, ਬੀਜ ਦੀਆਂ ਵੱਖ-ਵੱਖ ਅਵਸਥਾਂ ਹਨ । ਇਸੇ ਤਰ੍ਹਾਂ ਜਦ ਕਿਸੇ ਮੰਗ ਦੀ ਪੂਰਤੀ ਲਈ ਅਰਦਾਸ ਰਾਹੀਂ ਬੀਜ ਪਾਇਆ ਜਾਂਦਾ ਹੈ ਤਾਂ ਉਸ ਦੇ ਫਲੀਭੂਤ ਹੋਣ ਲਈ ਸਾਨੂੰ ਆਸ਼ਾਵੰਦ ਰਹਿੰਦੇ ਹੋਇ ਅਤੇ ਹਲੀਮੀ ਧਾਰਦੇ ਹੋਇ ਧੀਰਜ-ਸੰਤੋਖ ਵਿੱਚ ਕਾਇਮ ਰਹਿਣਾ ਲੋੜੀਂਦਾ ਹੈ ।

- Thou ought to keep a good hope that thou shalt come to victory ; but it is not beahoveful to make thyself sure lest thou sluggish or proud. T.A. Kempis
- If thou canst believe all things are possible. MARK 9 :23

- We can do anything we want to do if we stick to it long enough. Hellen Keller
- There is one form of hope which is never unwise and which certainly does not diminish with the increase of knowledge. We call it patience. Bulwer

ਸਤੁ ਸੰਤੋਖੁ ਦਇਆ ਕਮਾਵੈ ਏਹ ਕਰਣੀ ਸਾਰ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੫੧)

ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬)

## ੫. ਧਰਮ

ਸੋ ਡਰੈ ਜਿ ਪਾਪ ਕਮਾਵਦਾ ਧਰਮੀ ਵਿਗਸੇਤੁ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੮੪)

## ੬. ਨਿਰਹੰਗਤਾ

ਹਸਤੀ ਸਿਰਿ ਜਿਉ ਅੰਕਸੁ ਹੈ ਅਹਰਣਿ ਜਿਉ ਸਿਰੁ ਦੇਇ ॥
ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ ॥
ਇਉ ਗੁਰਮੁਖਿ ਆਪੁ ਨਿਵਾਰੀਐ ਸਭੁ ਰਾਜੁ ਸ੍ਰਿਸਟਿ ਕਾ ਲੇਇ ॥
ਨਾਨਕ ਗੁਰਮੁਖਿ ਬੁਝੀਐ ਜਾ ਆਪੇ ਨਦਰਿ ਕਰੇਇ ॥੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੪੭)

ਆਪੁ ਤਜਹੁ ਗੋਬਿੰਦ ਭਜਹੁ ਸਰਨਿ ਪਰਹੁ ਹਰਿ ਰਾਇ ॥
ਦੂਖ ਹਰੈ ਭਵਜਲੁ ਤਰੈ ਮਨ ਚਿੰਦਿਆ ਫਲੁ ਪਾਇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੯੮)

ਨਾਨਕ ਤਿਸ ਦਾ ਸਭੁ ਕਿਛੁ ਹੋਵੈ ਜਿ ਵਿਚਹੁ ਆਪੁ ਗਵਾਏ ॥੮॥੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੫੪)

## ੭. ਤਪ

ਅਰਦਾਸ ਦੀ ਕਾਮਯਾਬੀ ਲਈ ਤਪ ਵੀ ਲੋੜੀਏ । ਉਹ ਤਪ ਧੂਨੀਆਂ ਧੁਖਾ ਕੇ ਅਗਨੀ ਪਾਸ ਬੈਠਣਾ ਨਹੀਂ ।

- ਤਪ ਕਮਾਈ ਦੇ ਕੁਝ ਪ੍ਰਚਲਤ ਤਰੀਕੇ ਹਨ:

ਪਉੜੀ ॥
ਇਕਿ ਵਣ ਖੰਡਿ ਬੈਸਹਿ ਜਾਇ ਸਦੁ ਨ ਦੇਵਹੀ ॥
ਇਕਿ ਪਾਲਾ ਕਕਰੁ ਭੰਨਿ ਸੀਤਲੁ ਜਲੁ ਹੇੰਵਹੀ ॥
ਇਕਿ ਭਸਮ ਚੜ੍ਹ੍ਹਾਵਹਿ ਅੰਗਿ ਮੈਲੁ ਨ ਧੋਵਹੀ ॥
ਇਕਿ ਜਟਾ ਬਿਕਟ ਬਿਕਰਾਲ ਕੁਲੁ ਘਰੁ ਖੋਵਹੀ ॥
ਇਕਿ ਨਗਨ ਫਿਰਹਿ ਦਿਨੁ ਰਾਤਿ ਨਖ਼ੀਦ ਨ ਸੋਵਹੀ ॥
ਇਕਿ ਅਗਨਿ ਜਲਾਵਹਿ ਅੰਗੁ ਆਪੁ ਵਿਗੋਵਹੀ ॥
ਵਿਣੁ ਨਾਵੈ ਤਨੁ ਛਾਰੁ ਕਿਆ ਕਹਿ ਰੋਵਹੀ ॥
ਸੋਹਨਿ ਖਸਮ ਦੁਆਰਿ ਜਿ ਸਤਿਗੁਰੁ ਸੇਵਹੀ ॥੧੫॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੨੮੪)

ਉਹ ਤਪ ਹੈ ਮਨ ਨੂੰ ਢਹਿੰਦੀਆਂ ਕਲਾਂ ਵਿੱਚ ਜਾਣੋ ਰੋਕਣਾ ਅਤੇ ਇਸ ਨੂੰ ਨਿਰਾਸ਼ਤਾ ਦੇ ਦਬਾਓ ਤੋਂ ਉੱਪਰ ਰੱਖਣਾ ।

ਇਸ ਤਪ ਦਾ ਸੰਬੰਧ ਅੰਦਰ ਹੈ । ਮਨੁੱਖ ਨੇ ਅੰਦਰੋਂ ਅੰਦਰ ਹੀ ਆਪਣੀ ਰਾਖੀ ਆਪ ਕਰਨੀ ਹੈ ਅਤੇ ਅੰਦਰ ਹੀ, ਗੈਬ ਦੇ ਪਰਦੇ ਵਿੱਚ, ਜਿਥੋਂ ਸ਼ਬਦ ਦੀ ਧੁਨੀ ਆਉਂਦੀ ਹੈ ਉਨ੍ਹਾਂ ਦਲਹੀਜ਼ਾਂ ਤੇ ਸਿਰ ਰੱਖ ਕੇ ਅਰਦਾਸ ਕਰਨੀ ਹੈ ।[1] ਇਸ ਅੰਦਰਲੇ ਟਿਕਾਣੇ ਬਾਰੇ ਗੁਰਬਾਣੀ ਦਾ ਇਸ਼ਾਰਾ ਹੈ:-

ਨਉ ਦਰ ਠਾਕੇ ਧਾਵਤੁ ਰਹਾਏ ॥
ਦਸਵੈ ਨਿਜ ਘਰਿ ਵਾਸਾ ਪਾਏ ॥
ਓਥੈ ਅਨਹਦ ਸਬਦ ਵਜਹਿ ਦਿਨੁ ਰਾਤੀ ਗੁਰਮਤੀ ਸਬਦੁ ਸੁਣਾਵਣਿਆ ॥੬॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੨੪)

---

੧

- But thou when thou prayest enter into thy closet, and when thou has shut thy door pray to thy FATHER which is in secret, and thy FATHER which seeth in secret shall reward thee openly. MATT 6:6

ਅੰਦਰ ਸ਼ਬਦ ਦੀ ਧੁਨੀ ਸਮਾਂ ਪਾ ਕੇ ਪ੍ਰਗਟ ਹੁੰਦੀ ਹੈ । ਇਹ ਅਭਿਆਸ ਦੀ ਖੇਡ ਹੈ । ਅਭਿਆਸੀ ਜਿਉਂ ਜਿਉਂ ਆਪਣੇ ਅੰਦਰ ਦਾਖਿਲ ਹੋਇ ਅਤੇ ਸੰਕਲਪਾਂ ਵਿਕਲਪਾਂ ਤੋਂ ਉੱਠੇ ਤਿਉਂ ਤਿਉਂ ਇਸ ਧੁਨਿ ਵੱਲ ਰੁਖ ਕਰਦਾ ਹੈ ਅਤੇ ਅਗੰਮੀ ਸ਼ਬਦ ਦੇ ਨੇੜੇ ਆਉਂਦਾ ਹੈ ਜਿਸ ਤੋਂ ਸਭ ਕੁਝ ਪ੍ਰਾਪਤ ਕਰ ਸਕਦਾ ਹੈ ।

*ਜਿਨੀ ਅੰਦਰੁ ਭਾਲਿਆ ਗੁਰ ਸਬਦਿ ਸੁਹਾਵੈ ॥*
*ਜੋ ਇਛਨਿ ਸੋ ਪਾਇਦੇ ਹਰਿ ਨਾਮੁ ਧਿਆਵੈ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੦੯੧)

ਥੋੜੇ ਸ਼ਬਦਾਂ ਵਿੱਚ ਅੰਦਰਲੀ ਸਫਾਈ ਤੇ ਗਹਿਰਾਈ ਵਿੱਚ ਖੁਦਾਈ ਹੈ । ਇਸ ਲਈ, **ਅਰਦਾਸ ਦੀ ਸਫਲਤਾ ਦਾ ਭੇਦ ਹੈ: ਜੋ ਚਾਹੋ ਸੋ ਪਾਓ । ਸ਼ਰਤਿ ਕਿ ਗੁਰੂ ਜੁਗਤਿ ਅਨੁਸਾਰ ਆਪਣੇ ਅੰਦਰ ਦਾਖਿਲ ਹੁੰਦੇ ਜਾਓ – ਸ੍ਵੈ ਕਾਬੂ ਕਰਦੇ ਹੋਇ ।**

- Go to the depth of the soul ……….. to the root, to the heights, for all that God can do is focused there. Eckhart
- ਸ਼੍ਰੇਸ਼ਟ ਪਦਾਰਥਾਂ ਵਿਚੋਂ ਸ੍ਵੈ-ਕਾਬੂ ਸਰਬ ਸ਼੍ਰੇਸ਼ਟ ਹੈ । ਅਜੇਹਾ ਕਰਨ ਨਾਲ ਉਹ ਸੰਸਾਰ ਦੀ ਕਿਸੇ ਚੀਜ਼ ਨੂੰ ਮਨ ਦੀ ਇੱਛਾ ਅਨੁਸਾਰ ਪ੍ਰਾਪਤ ਕਰ ਸਕਦਾ ਹੈ । ਵਿਸ਼ਨੂੰ ਸਿਮਰਤੀ

*ਜੋ ਇਛੀ ਸੋ ਫਲੁ ਪਾਇਦਾ ਗੁਰਿ ਅੰਦਰਿ ਵਾੜਾ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੦੯੮)

*ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥*
*ਦੇਹੀ ਮਹਿ ਇਸ ਕਾ ਬਿਸ੍ਰਾਮੁ ॥*
*ਸੁੰਨ ਸਮਾਧਿ ਅਨਹਤ ਤਹ ਨਾਦ ॥*
*ਕਹਨੁ ਨ ਜਾਈ ਅਚਰਜ ਬਿਸਮਾਦ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੯੩)

# ਅਰਦਾਸ ਤੇ ਰਤੜਾ ਪੁਰਸ਼

ਗੁਣਧਾਰੀ ਤੇ ਪੁੱਗਾ ਹੋਇਆ ਪੁਰਸ਼ ਜਦ ਗੁਰਸ਼ਬਦ ਰਾਹੀਂ ਆਪਣੇ ਅੰਦਰ ਅਰਦਾਸ ਵਿੱਚ ਜੁੜਦਾ ਹੈ ਤਾਂ ਅੰਦਰ ਗੁਰੂ ਪ੍ਰਗਟ ਹੁੰਦਾ ਹੈ । ਸੱਚਾ ਗੁਰੂ, ਸਤਿਗੁਰੂ ਅੰਦਰ ਹੈ । ਬਾਹਰ ਜੋ ਗੁਰੂ ਹਨ ਉਹ ਝੂਠੇ ਹਨ । ਦੇਹ ਗੁਰੂ ਨਹੀਂ । ਸਤਿਗੁਰੂ ਦਾ ਜੋ ਬਚਨ ਹੈ ਕਿ ਉਹ ਗੁਰੂ ਹੈ । ਦਸਮ ਪਾਤਸ਼ਾਹ ਦਾ ਬਚਨ ਹੈ:

*ਮੇਰੇ ਸਰੂਪ ਡਿਠੇ ਤੇ ਮੁਕਤਿ ਨਾਹੀਂ ਮੇਰੇ ਬਚਨ ਮੰਨੇ ਤੇ ਮੁਕਿਤ ਹੈ ।*

(ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ)

**ਦੇਹ ਵਿੱਚ ਪਰਕਾਸ਼ ਨਹੀਂ । ਗੁਰੂ ਪਰਕਾਸ਼ ਹੈ । ਪਰਕਾਸ਼ ਸ਼ਬਦ ਵਿੱਚ ਹੈ । ਜਦ ਅੰਦਰ ਸੁਰਤਿ ਤੇ ਸ਼ਬਦ ਦਾ ਸੰਗਮ ਹੋਵੇ ਤਦ ਪਰਕਾਸ਼ ਉਪਜਦਾ ਹੈ ।** ਇਹ ਮੇਲ ਇਵੇਂ ਹੈ ਜਿਵੇਂ ਬਿਜਲੀ ਦੀਆਂ Negative (ਨਫੀ) ਅਤੇ Positive (ਮੁਸਬਤ) ਤਾਰਾਂ ਦੇ ਮਿਲਣ ਨਾਲ ਬਿਜਲੀ ਪਰਕਾਸ਼ ਦੇਂਦੀ ਹੈ । ਐਸੇ ਪੁਰਸ਼ ਦਾ ਜ਼ਿਕਰ ਜਪੁਜੀ ਸਾਹਿਬ ਵਿੱਚ ਸਰਮ ਖੰਡ ਦੀ ਪਉੜੀ ਵਿੱਚ ਆਉਂਦਾ ਹੈ । ਐਸਾ ਪੁਰਸ਼ ਹਰ ਵਕਤ ਪਰਕਾਸ਼ ਵਿੱਚ ਵਾਸਾ ਰੱਖਦਾ ਹੈ । ਉਹ ਅੰਦਰ ਸੁਰਤਿ ਕਰਕੇ ਉਸ ਪਰਕਾਸ਼ ਦੇ ਆਸਰਿਤ ਰਹਿੰਦਾ ਹੈ ।

*ਸਰਮ ਖੰਡ ਕੀ ਬਾਣੀ ਰੂਪੁ ॥*
*ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ ॥*
*ਤਾ ਕੀਆ ਗਲਾ ਕਥੀਆ ਨਾ ਜਾਹਿ ॥*
*ਜੇ ਕੋ ਕਹੈ ਪਿਛੈ ਪਛੁਤਾਇ ॥*
*ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ ॥*
*ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ ॥੩੬॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੮)

'ਸਰਮ ਖੰਡ ਕੀ ਬਾਣੀ ਰੂਪੁ' ਦਾ ਭਾਵ ਹੈ ਕਿ ਐਸੇ ਪਰਕਾਸ਼ ਵਿੱਚ ਲੀਨ ਹੋਇ ਪੁਰਸ਼ ਦਾ ਜੋ ਸੰਕਲਪ ਹੁੰਦਾ ਹੈ ਉਹ ਰੂਪਮਾਨ ਹੋ ਜਾਂਦਾ ਹੈ, ਪਰਤੱਖ ਹੋ ਆਉਂਦਾ ਹੈ । ਗੁਰ ਫੁਰਮਾਨ ਹੈ:

*ਜੋ ਜੋ ਚਿਤਵੈ ਦਾਸੁ ਹਰਿ ਮਾਈ ॥*
*ਸੋ ਸੋ ਕਰਤਾ ਆਪਿ ਕਰਾਈ ॥੧॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੦੨)

ਐਸੇ ਪੁਰਸ਼ ਦੀ ਕੀਤੀ ਅਰਦਾਸ, ਆਪਣੇ ਲਈ ਜਾਂ ਕਿਸੇ ਲਈ ਨਿਸਚੇ ਸਫਲ ਹੁੰਦੀ ਹੈ । ਅਲਬੱਤਾ ਇਸ ਅਵਸਥਾ ਨੂੰ ਕੋਈ ਵਿਰਲਾ ਹੀ ਪ੍ਰਾਪਤ ਕਰਦਾ ਹੈ । ਇਹ ਉਹ ਅਵਸਥਾ ਹੈ ਜਿਥੇ ਪ੍ਰਭੂ ਆਪਣੇ ਅਧਿਕਾਰ ਸਉਂਪ ਦੇਂਦਾ ਹੈ । ਜਿਵੇਂ ਕਿਸੇ ਮਨੁੱਖ ਨੂੰ ਕੋਈ ਸਰਕਾਰੀ ਰੁਤਬਾ ਮਿਲ ਜਾਇ ਅਥਵਾ ਤਰੱਕੀ ਕਰਦਾ ਕਰਦਾ ਕਿਸੇ ਉੱਚੀ ਕੁਰਸੀ ਨੂੰ ਪਾ ਜਾਇ ਤਾਂ ਉਸ ਦੇ ਅਧਿਕਾਰ ਵਧ ਜਾਂਦੇ ਹਨ ਭਾਵੇਂ ਇਨਸਾਨੀ ਤੌਰ ਤੇ ਉਹ ਪਹਿਲਾ ਹੀ ਹੁੰਦਾ ਹੈ । ਇਸੇ ਤਰ੍ਹਾਂ ਉਸ ਗੁਰਮੁਖ ਦੀ ਹਾਲਤ ਹੈ ਜੋ ਅੰਦਰ ਪਰਕਾਸ਼ ਵਿੱਚ ਪਹੁੰਚ ਰੱਖਣ ਲੱਗ ਜਾਂਦਾ ਹੈ । ਐਸੇ ਪੁਰਸ਼ ਬਾਰੇ ਹੀ ਗੁਰਬਾਣੀ ਦਾ ਸੰਕੇਤ ਹੈ:

*ਜੇਹਾ ਮਨੋਰਥੁ ਕਰਿ ਆਰਾਧੇ ਸੋ ਸੰਤਨ ਤੇ ਪਾਵੈ ॥੩॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੮੪)

ਐਸੇ ਗੁਰਮੁਖ ਪੁਰਸ਼ ਦੇ ਅਧਿਕਾਰ ਇਤਨੇ ਵਧ ਜਾਂਦੇ ਹਨ ਕਿ ਦਰਗਾਹ ਵਿੱਚ ਵੀ ਕੋਈ ਰੁਕਾਵਟ (ਫੇਰ) ਨਹੀਂ ਪਾ ਸਕਦਾ, ਉਹ ਕਰਮ ਦੀ ਰੇਖ ਪੁਰ ਮੇਖ ਮਾਰ ਸਕਦਾ ਹੈ ।

*ਰੂੜੋ ਠਾਕੁਰੁ ਕਿਤੈ ਵਸਿ ਨ ਆਵੈ ॥*
*ਹਰਿ ਸੋ ਕਿਛੁ ਕਰੇ ਜਿ ਹਰਿ ਕਿਆ ਸੰਤਾ ਭਾਵੈ ॥*

ਕੀਤਾ ਲੋੜਨਿ ਸੋਈ ਕਰਾਇਨਿ ਦਰਿ ਫੇਰੁ ਨ ਕੋਈ ਪਾਇਦਾ ॥੧੦॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੦੭੬)

ਐਸੇ ਰਤੜਾ ਪੁਰਸ਼ ਦੂਜਿਆਂ ਲਈ ਚਾਨਣ ਮੁਨਾਰਾ ਹੁੰਦਾ ਹੈ । ਉਹ ਠੰਡਕ ਅਤੇ ਸ਼ਾਤੀ ਦਾ ਸੋਮਾ ਹੁੰਦਾ ਹੈ ਜੋ ਤਪਦਿਆਂ ਹਿਰਦਿਆਂ ਨੂੰ ਆਰਾਮ ਦੇਂਦਾ ਹੈ । ਉਸ ਦਾ ਰੋਜ਼ਾਨਾਂ ਜੀਵਨ ਇਸ ਬਾਤ ਦਾ ਗਵਾਹ ਹੁੰਦਾ ਹੈ ਕਿ ਸਫਲਤਾ ਦਾ ਰਾਜ਼, ਸ਼ਕਤੀ ਦਾ ਸੋਮਾ ਅੰਦਰ ਹੈ । ਉਹ ਆਪਣੀ ਝਾਤ ਅੰਦਰ ਰੱਖਦਾ ਹੈ । ਉਸ ਦੀ ਰਿਹਾਇਸ਼ ਅਕਸਰ ਤੌਰ ਤੇ ਸੰਕਲਪ ਵਿਕਲਪ ਤੋਂ ਉੱਪਰ ਹੁੰਦੀ ਹੈ । ਅਤੇ, ਜੋ ਅਕਾਲਪੁਰਖ ਦਾ ਦਵਾਰਾ ਹੈ ਅਥਵਾ ਗੁਰੂ ਦਵਾਰਾ ਹੈ ਉਸ ਦੀ ਦਹਲੀਜ਼ ਅੰਦਰ ਉਥੇ ਹੈ ਜਿਥੇ ਸੰਕਲਪ ਵਿਕਲਪ ਦੀ ਜੜ੍ਹ ਹੈ । ਉਹ ਪੁਰਸ਼ ਖੁਦ ਉਸ ਦਰ ਤੇ ਖੜ੍ਹਾ ਰਹਿੰਦਾ ਹੈ ਅਤੇ ਐਸੀ ਹੀ ਪ੍ਰੇਰਨਾ ਉਹ ਦੂਸਰਿਆਂ ਨੂੰ ਦੇਂਦਾ ਹੈ, ਉਸ ਦੀ ਪ੍ਰੇਰਨਾ ਹੁੰਦੀ ਹੈ ਕਿ ਜੋ ਕੁਝ ਵੀ ਮੰਗਦਾ ਹੈ, ਜੋ ਵੀ ਜਾਚਨਾ ਕਰਨੀ ਹੈ ਉਸ ਦਵਾਰੇ ਤੇ ਢਹਿ ਕੇ ਕਰੋ, ਉਸ ਦਵਾਰੇ ਨੂੰ ਛੱਡੋ ਮਤ:

ਢਾਢੀ ਦਰਿ ਪ੍ਰਭ ਮੰਗਣਾ ਦਰੁ ਕਦੇ ਨ ਛੋਡੇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੨੩)

ਗੁਰਬਾਣੀ ਨੇ ਐਸੇ ਪੁਰਸ਼ ਨੂੰ ਸਾਧ ਜਾਂ ਸੰਤ ਦਾ ਨਾਮ ਵੀ ਦਿੱਤਾ ਹੈ । ਉਸ ਨੂੰ ਵਾਜੇ ਵਜਾ ਕੇ ਜਾਂ ਢੋਲਕੀ-ਛੈਨੇ ਖੜਕਾ ਕੇ ਸਾਧਪੁਣਾ ਦਰਸਾਉਣ ਦੀ ਲੋੜ ਨਹੀਂ ਹੁੰਦੀ, ਜਿਵੇਂ ਸੂਰਜ ਨੂੰ ਚੜ੍ਹਨ ਵੇਲੇ ਕਿਸੇ ਐਲਾਨ ਕਰਨ ਦੀ ਅਵਸ਼ਕਤਾ ਨਹੀਂ ਹੁੰਦੀ । ਕੁਦਰਤ ਖੁਦ ਸਾਧ-ਗੁਰਮੁਖ ਨੂੰ ਪ੍ਰਗਟ ਕਰ ਦੇਂਦੀ ਹੈ :

ਜਿਨਿ ਜਨਿ ਗੁਰਮੁਖਿ ਬੁਝਿਆ
ਸੁ ਚਹੁ ਕੁੰਡੀ ਜਾਪੈ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੦੯੨)

ਸਾਧੂ ਕਿਸੇ ਭੇਖ ਜਾਂ ਉਚੇਚ ਦਾ ਨਾਮ ਵੀ ਨਹੀਂ । ਸਾਧਪੁਣਾ ਇੱਕ ਪਦ

ਹੈ ਜਿਸ ਨੂੰ ਕੋਈ ਵਿਰਲਾ ਪ੍ਰਾਪਤ ਕਰਦਾ ਹੈ - ਸਾਧਨ ਦੀਆਂ ਅਵਸਥਾਂ ਪਾਰ ਕਰਕੇ । ਮੁੱਖ ਕਰਕੇ ਉਹ ਅਵਸਥਾਂ ਇਸ ਪਰਕਾਰ ਹਨ:

(੧) ਜਪ (੨) ਸੁਣਨ (੩) ਮੰਨਣ (੪) ਲਿਵਲੀਨਤਾ

**ਜਪ ਅਤੇ ਸੁਣਨ ਨਾਲ ਅੰਦਰ ਨਾਮ ਪ੍ਰਾਪਤੀ ਦੀ ਭੁੱਖ ਜਾਗਦੀ ਹੈ ।** ਸਮਾਂ ਪਾ ਕੇ ਜਦ ਇਹ ਭੁੱਖ ਵਧੇ; ਇਤਨੀ ਵਧੇ ਕਿ ਨਾਮ ਪ੍ਰਾਪਤੀ ਬਗੈਰ ਮਰਨਾ ਚਾਹੇ -ਤਾਂ ਮੰਨਣ ਦੀ ਅਵਸਥਾ ਆਉਂਦੀ ਹੈ। ਮੰਨਣ ਇਹ ਹੈ ਕਿ ਮਨ ਅਤੇ ਨਾਮ ਦੋ ਨਾ ਰਹਿ ਜਾਣ । ਮਨ ਨਾਮ ਦਾ ਤਦ ਰੂਪ ਹੋ ਜਾਇ । ਹਉਮੈਂ ਖਤਮ ਹੋ ਜਾਇ ।

*ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੫)

ਵਾਲੀ ਹਾਲਤ ਹੋ ਜਾਇ । ਭਾਵ ਮਨੋ-ਬਿਰਤੀ ਸਭ ਪਾਸਿਉਂ ਟੁੱਟ ਕੇ ਨਾਮ ਵਿੱਚ ਲੀਨ ਹੋ ਜਾਇ ।[੧]

ਇਹ ਅਵਸਥਾਂ ਤਦ ਪ੍ਰਾਪਤ ਹੁੰਦੀ ਹੈ ਜਦ ਰੱਬੀ ਪਿਆਰ ਅੰਦਰ ਠਾਠਾਂ ਮਾਰੇ ਅਤੇ ਅਭਿਆਸੀ ਦੀ ਸੁਰਤਿ ਇਤਨੀ ਲਿਵਲੀਨਤਾ ਧਾਰਨ ਕਰ ਜਾਇ ਕਿ ਅੰਦਰ ਸਿਰਫ ਰੱਬੀ ਸ਼ਬਦ ਜਾਂ ਨਾਮ ਹੀ ਆਪਣੀ ਆਵਾਜ਼ ਦਏ, ਹੋਰ ਸਭ ਪਾਸਿਓਂ ਬੇਖਬਰੀ ਹੋਇ, ਜਿਵੇਂ ਕਿ ਫੁਰਮਾਇਆ ਹੈ :-

*ਰਤੇ ਰੰਗਿ ਪਾਰਬ੍ਰਹਮ ਕੈ ਮਨੁ ਤਨੁ ਅਤਿ ਗੁਲਾਲੁ ॥*
*ਨਾਨਕ ਵਿਣੁ ਨਾਵੈ ਆਲੂਦਿਆ ਜਿਤੀ ਹੋਰੁ ਖਿਆਲੁ ॥੩॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੦੯੭)

*ਨਾਵੈ ਅੰਦਰਿ ਹਉ ਵਸਾਂ ਨਾਉ ਵਸੈ ਮਨਿ ਆਇ ॥੫॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੫੫)

---

੧ When a man's mind has lost touch with everything, not till then it comes in touch with God. Eckhart

ਦਾ ਭਾਵ ਹੈ ਕਿ ਅਕਾਲਪੁਰਖ ਦਾ ਮਕਾਨ ਜਾਂ ਕੋਠੜੀ ਉਸ ਦਾ ਨਾਮ ਹੈ ਅਥਵਾ ਵਿਕਾਰ ਰਹਿਤ ਅੰਦਰ ਮਨ ਦਾ ਟਿਕਾਓ ਹੈ ਜਿਥੇ ਕਿ, ਸਾਧਨ ਤੋਂ ਬਾਦ, ਸਾਧੂ ਪੁਰਸ਼ ਦੀ ਪਹੁੰਚ ਹੋ ਜਾਂਦੀ ਹੈ । ਇਹ ਨਿਰਮਲ ਤੋਂ ਨਿਰਮਲ ਅਤੇ ਹਉਮੈਂ ਰਹਿਤ ਅਵਸਥਾ ਹੁੰਦੀ ਹੈ ।

*ਸੋ ਸਾਧੂ ਬੈਰਾਗੀ ਸੋਈ ਹਿਰਦੈ ਨਾਮੁ ਵਸਾਏ ॥*
*ਅੰਤਰਿ ਲਾਗਿ ਨ ਤਾਮਸੁ ਮੂਲੇ ਵਿਚਹੁ ਆਪੁ ਗਵਾਏ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੯)

ਬਾਹਰੀ ਜਗਤ ਵਿੱਚ ਐਸੇ ਪੁਰਸ਼ ਦੀ ਨਿਸ਼ਾਨੀ ਇਹ ਹੁੰਦੀ ਹੈ ਕਿ ਜਿਥੇ ਉਹ ਜਾਇ, ਜਿਸ ਸੰਗਤ ਵਿੱਚ ਉਹ ਬੈਠੇ, ਉਥੇ ਮਨਾਂ ਵਿੱਚ ਠੰਡ ਪੈ ਜਾਂਦੀ ਹੈ, ਸ਼ਾਂਤੀ ਆ ਜਾਂਦੀ ਹੈ, ਬਗੈਰ ਉਸ ਦੇ ਬੋਲਣ ਦੇ, ਬਗ਼ੈਰ ਕਿਸੇ ਵਾਰਤਾਲਾਪ ਕਰਨ ਦੇ ।

*ਜਿਥੈ ਓਹੁ ਜਾਇ ਤਿਥੈ ਓਹੁ ਸੁਰਖਰੂ*
*ਉਸ ਕੈ ਮੁਹਿ ਡਿਠੈ ਸਭ ਪਾਪੀ ਤਰਿਆ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੮੭)

*ਜਗਤੁ ਉਧਾਰਨ ਸੰਤ ਤੁਮਾਰੇ ਦਰਸਨੁ ਪੇਖਤ ਰਹੇ ਅਘਾਇ ॥੨॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੭੨)

ਐਸੇ ਸਾਧ ਗੁਰਮੁਖ ਦਾ ਮੇਲ ਆਪਣੇ ਵੱਸ ਦੀ ਬਾਤ ਨਹੀਂ । ਕੁਦਰਤ ਦੀ ਕਿਸੇ ਮਉਜ ਅਨੁਸਾਰ ਐਸੇ ਮਹਾਂਪੁਰਸ਼ ਨਾਲ ਮਿਲਾਪ ਅਤੇ ਸਤਸੰਗਤ ਮਿਲਦੇ ਹਨ । ਸਾਡੇ ਵੱਸ ਜੋ ਹੈ ਉਸ ਬਾਰੇ ਗੁਰਮਤ ਦੀ ਜੋ ਸੇਧ ਹੈ, ਉਹ ਹੈ ਅਰਦਾਸ ।

*ਜਿਨ ਕੇ ਚੋਲੇ ਰਤੜੇ ਪਿਆਰੇ ਕੰਤੁ ਤਿਨਾ ਕੈ ਪਾਸਿ ॥*
*ਧੂੜਿ ਤਿਨਾ ਕੀ ਜੇ ਮਿਲੈ ਜੀ ਕਹੁ ਨਾਨਕ ਕੀ ਅਰਦਾਸਿ ॥੩॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੨੨)

ਸਭ ਖੈਰ ਖਰੀਅਤ ਅਤੇ ਖੁਸ਼ੀ ਇਸੇ ਵਿੱਚ ਹੈ ਜੋ ਐਸੇ ਮਹਾਂਪੁਰਸ਼ ਦੀ ਸੰਗਤ ਮਿਲ ਜਾਇ ।

*ਸਰਬ ਕਲਿਆਣ ਜੇ ਮਨ ਮਹਿ ਚਾਹਹਿ ਮਿਲਿ ਸਾਧੂ ਸੁਆਮੀ ਰਾਵਣਾ ॥੪॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੦੨੬)

ਕਿਉਂਕਿ ਸਾਡੇ ਲਈ ਵੀ ਪ੍ਰਭੂ ਅਗੇ, ਜੋ ਉਹ ਜਾਚਨਾ ਕਰੇ ਉਹ ਪਰਵਾਨ ਹੋ ਜਾਂਦੀ ਹੈ :

*ਜੋ ਜੋ ਚਿਤਵਹਿ ਸਾਧ ਜਨ ਸੋ ਲੇਤਾ ਮਾਨਿ ॥੧॥ ਰਹਾਉ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੮੧੭)

ਪ੍ਰੰਤੂ ਜ਼ਮਾਨੇ ਦੇ ਦੰਭੀਆਂ ਕੋਲੋਂ ਸਾਵਧਾਨ ਰਹਿਣਾ ਚਾਹੀਦਾ ਹੈ । ਅੱਜ ਕੱਲ੍ਹ ਸਾਧ ਸੰਤ ਕਹਿਲਾਣ ਵਾਲੇ ਆਮ ਮਿਲ ਜਾਂਦੇ ਹਨ । ਐਸੇ ਦੰਭੀਆਂ ਪਾਸੋਂ ਉਹ ਗੱਲ ਨਹੀਂ ਬਣਦੀ ਜਿਸ ਦੀ ਗੁਰਬਾਣੀ ਸੂਚਨਾ ਦੇਂਦੀ ਹੈ । ਐਸੀ ਹਾਲਤ ਦੇਖ ਕੇ ਕਈ ਵੇਰ ਮਨੁੱਖ ਨਿਰਾਸ਼ ਹੋ ਜਾਂਦਾ ਹੈ । ਐਸੀ ਦਸ਼ਾ ਤੋਂ ਬਚਾਣ ਲਈ ਹੀ ਗੁਰੂ ਬਾਣੀ ਮਨੁੱਖ ਨੂੰ ਸੂਚਤ ਕਰਦੀ ਹੈ ਕਿ ਤਾਰਕ ਸੰਤ ਕ੍ਰੋੜਾਂ ਵਿੱਚੋਂ ਕੋਈ ਵਿਰਲਾ ਹੁੰਦਾ ਹੈ, ਜਿਵੇਂ ਕਿ ਫੁਰਮਾਇਆ ਹੈ:

*ਕੋਟਿ ਮਧੇ ਕੋਈ ਸੰਤੁ ਦਿਖਾਇਆ ॥*
*ਨਾਨਕੁ ਤਿਨ ਕੈ ਸੰਗਿ ਤਰਾਇਆ ॥੮॥*
*ਜੇ ਹੋਵੈ ਭਾਗੁ ਤਾ ਦਰਸਨੁ ਪਾਈਐ ॥*
*ਆਪਿ ਤਰੈ ਸਭੁ ਕੁਟੰਬੁ ਤਰਾਈਐ ॥੧॥ ਰਹਾਉ ਦੂਜਾ ॥੨॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੪੮)

# ਅਰਦਾਸ ਲਈ ਬੋਲੀ ਅਤੇ ਭਾਵ

**ਅਰਦਾਸ ਲਫਜ਼ਾਂ ਦੀ ਮੁਥਾਜ ਨਹੀਂ ।** ਉਹ ਪ੍ਰਭੂ

*ਵਿਣੁ ਬੋਲੇ ਜਾਣੈ ਸਭੁ ਸੋਇ ॥੧॥ ਰਹਾਉ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੪੮)

ਦੀ ਸਮਰੱਥਾ ਰਖਦਾ ਹੈ । **ਇਥੇ ਤਾਂ ਦਿਲ ਦੇ ਭਾਵਾਂ ਦੀ ਲੋੜ ਹੈ ।**

- But when ye pray, use not vain repetitions. MATT 6:7
- Dream not that can be a true prayer when a man only bobbles much outwardly with his mouth, and reads many psalms gabbling them rapidly and hustily while his mind wanders this way and that, backwards and forwards. Much rather must the true prayer be one minded - that is the mind must cleave to God alone and a man must look with the face of his soul turned directly towards God, with a gentle willing dependence on Him. Tauler

ਬੋਲੀ ਤਾਂ ਇੱਕ ਮਾਧਿਅਮ ਹੈ ਜਿਸ ਰਾਹੀਂ ਅੰਦਰੂਨੀ ਪੀੜਤਾਂ ਦੇ ਭਾਵ ਪ੍ਰਗਟ ਕੀਤੇ ਜਾਂਦੇ ਹਨ ਅਤੇ ਦਰ ਤੱਕ ਪਹੁੰਚਾਇ ਜਾਂਦੇ ਹਨ ਅਤੇ ਜੋ ਪੀੜਤਾਂ ਦੇ ਭਾਵ ਹਨ ਉਹ ਅੰਦਰ ਕਲਪਨਾ ਜਾਂ ਮਨ ਦੇ ਪਿੱਛੇ ਕਿਸੇ ਪਰਤ ਅਥਵਾ ਤਹਿ ਵਿੱਚ ਵਾਸਾ ਰਖਦੇ ਹਨ । ਪ੍ਰਭੂ ਦੇ ਦਰ ਦਾ ਰਾਹ ਵੀ ਮਨ ਦੇ ਪਿੱਛੇ ਕਿਸੇ ਤਹਿ ਵਿੱਚ ਹੈ ।

*ਤਨ ਮਹਿ ਮਨੂਆ ਮਨ ਮਹਿ ਸਾਚਾ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੮੬)

ਇਸ ਲਈ, ਆਪਣੇ ਭਾਵਾਂ ਨੂੰ - ਚਾਹੇ ਉਹ ਕਿਸੇ ਪਰਕਾਰ ਦੇ ਹੋਣ, ਆਰਥਕ ਜਾਂ ਪਰਮਾਰਥਕ - ਗੁਰੂ ਪ੍ਰਭੂ ਦੇ ਦਰ ਤੱਕ ਪਹੁੰਚਾਣ ਲਈ ਜ਼ਰੂਰੀ ਹੈ ਕਿ ਅਰਦਾਸ ਮਨ ਦੇ ਪਿਛਲੇ ਹਿੱਸੇ, ਭਾਵ ਇੰਦ੍ਰੇ, ਮਨ ਅਤੇ ਤਨ ਦੇ ਸੰਕਲਪਾਂ ਤੋਂ ਉੱਪਰ ਉਠਕੇ, ਅਫੁਰਤਾ ਅਥਵਾ ਇੱਕ ਚਿਤਤਾ

ਵਿੱਚ ਜਾ ਕੇ ਕੀਤੀ ਜਾਇ । ਇਹ ਹੈ ਜੁਗਤਿ ਜਿਹੜੀ ਗੁਰਮਤ ਦੱਸਦੀ ਹੈ, ਕਿਉਂਕਿ ਅਫੁਰਤਾ ਅੰਦਰ ਉਹ ਟਿਕਾਣਾ ਹੈ ਜਿਥੇ ਦਇਆ ਮਿਹਰ ਦੀ ਅਕਾਲੀ ਕਿਰਨ ਸ਼ਬਦ ਧੁਨ ਰਾਹੀਂ ਆਉਂਦੀ ਹੈ ਤਥਾ ਆ ਰਹੀ ਹੈ:-

*ਜੀਅ ਕੀ ਬਿਰਥਾ ਹੋਇ ਸੁ ਗੁਰ ਪਹਿ ਅਰਦਾਸਿ ਕਰਿ ॥*
*ਛੋਡਿ ਸਿਆਣਪ ਸਗਲ ਮਨੁ ਤਨੁ ਅਰਪਿ ਧਰਿ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੫੧੯)

# ਸੰਗਤ ਦੀ ਅਰਦਾਸ

ਸੰਗਤ ਦੀ ਜੋ ਸਾਂਝੀ ਅਰਦਾਸ ਹੈ ਉਥੇ ਬੋਲੀ ਅਤੇ ਭਾਵ ਦੋਹਾਂ ਦੀ ਲੋੜ ਹੁੰਦੀ ਹੈ । ਜੇ ਕੋਈ ਆਪਣੀ ਅਰਦਾਸ ਸੰਗਤ ਵਿੱਚ ਕਰਾਉਣਾ ਚਾਹੁੰਦਾ ਹੈ ਤਾਂ ਜੁੜੀ ਸੰਗਤ ਲਈ, ਰਹਿਤਨਾਮਿਆਂ ਵਿੱਚ ਹਦਾਇਤ ਹੈ:

*ਜੋ ਕੋਈ ਅਪਣੀ ਅਰਦਾਸ ਖਾਲਸੇ ਵਿਚਿ ਕਰੇ ਤਾਂ ਚਾਹੀਐ ਜੋ ਸਿਖ ਖਾਲਸੇ ਹੋਣ ਸੋ ਸਭ ਅਪਣਾ ਹਿਰਦਾ ਸਭੇ ਠਉਰੋਂ ਤੇ ਸਭ ਚਿਤਵਨੀਆਂ ਤੇ ਉਸ ਵਖਤ ਇਕਾਗਰ ਕਰਨ । ਅਰ ਚਰਨ ਕੰਵਲ ਕੇ ਵਿਖੇ ਲੀਨ ਕਰਨ । ਲੀਨ ਕਰਕੇ ਅਰਦਾਸ ਸੁਣਨ । ਅਧੀਨ ਹੋਇ ਕੇ ਆਪਸ ਕੋ ਕਿਛੁ ਨ ਜਨਾਇਨ । ਅਰਦਾਸ ਕਰਨ ਜੋ ਇਹ ਸਿਖ ਅਰਦਾਸ ਕਰਦਾ ਹੈ, ਇਸ ਦੇ ਮਨੋਰਥ ਗੁਰੂ ਬਾਬਾ ਅਕਾਲਪੁਰਖ ਪੂਰੇ ਕਰੈ ।*

ਪ੍ਰੇਮ ਸੁਮਾਰਗ

ਸੰਗਤ ਨੂੰ ਇਕਾਗਰਚਿਤ ਹੋਣ ਅਤੇ ਅਰਦਾਸ ਦੇ ਭਾਵਾਂ ਵਿੱਚ ਜੁੜਨ ਦੀ ਹਦਾਇਤ ਇਸ ਲਈ ਦਿੱਤੀ ਹੈ ਕਿਉਂ ਜੋ ਮਨੁੱਖਾਂ ਦੇ ਮਨ, ਜੋ ਬ੍ਰਹਮੰਡੀ ਮਨ ਦਾ ਹਿੱਸਾ ਹਨ, ਜਦ ਇਕਾਗਰ ਹੁੰਦੇ ਹਨ ਤਾਂ ਆਪਣੇ ਸੋਮੇ ਨੂੰ ਟੁੰਬਦੇ ਹਨ ਅਤੇ ਪ੍ਰੇਰਦੇ ਹਨ ਜਿਸ ਕਰਕੇ ਉਹ ਗੁਪਤ ਕਲਾ ਹਰਕਤ ਵਿੱਚ ਆਉਂਦੀ ਹੈ ਜਿਸ ਦੀ ਤਾਬਿਆ ਹੇਠ ਸਭ ਕੁਝ ਦ੍ਰਿਸ਼ਟਮਾਨ ਅਤੇ ਅਦ੍ਰਿਸ਼ਟਮਾਨ ਹੈ ।

- Prayer is a sending out of vibrations from one person to another and to God. All of the universe is in vibration. There are vibrations in the molecules of a table. The air is filled with vibrations. The reaction between human beings is also in vibrations. When you send out a prayer for another person, you employ the force inherent in a spiritual universe. You transport from yourself to the other person a sense of love, helpfulness, support a sympathetic, powerful understanding-and in this process you awaken vibrations in the universe through which God brings to pass the good objective prayed for.

ਬ੍ਰਹਮੰਡੀ ਮਨ ਨੂੰ ਓਅੰਕਾਰਿ ਭੀ ਕਿਹਾ ਹੈ ਜੋ ਆਦਿ ਰਚਨਾਤਮਿਕ ਤੇ ਧੰਮਣ-ਸ਼ਕਤੀ ਹੈ, ਜਿਵੇਂ ਕਿ ਲਿਖਿਆ ਹੈ:-

ਓਅੰਕਾਰਿ ਸਭ ਸ੍ਰਿਸਟਿ ਉਪਾਈ ॥
ਸਭੁ ਖੇਲੁ ਤਮਾਸਾ ਤੇਰੀ ਵਡਿਆਈ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੦੬੧)

# ਚਤੁਰਾਈ ਤੇ ਅਰਦਾਸ

## ਅਰਦਾਸ ਸਿਆਣਪ-ਚਤਰਾਈ ਦਾ ਵਿਸ਼ਾ ਨਹੀ ।

ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧)

## ਸਰਲ ਸਾਦਾ ਆਦਮੀ ਜੋ ਦੀਨਤਾ, ਭਾਵ ਰਖਦਾ ਹੈ ਪ੍ਰਭੂ ਦੇ ਵਧੇਰੇ ਨੇੜੇ ਹੈ ।

ਅਨਾਥਾ ਕੋ ਨਾਥੁ ਸਰਬ ਪ੍ਰਤਿਪਾਲਕੁ ਭਗਤਿ ਵਛਲੁ ਹਰਿ ਨਾਉ ॥
ਜਾ ਕਉ ਕੋਇ ਨ ਰਾਖੈ ਪ੍ਰਾਣੀ ਤਿਸੁ ਤੂ ਦੇਹਿ ਅਸਰਾਉ ॥੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੨੦੨)

*In our brains we have about two billion storage batteries. The human brain can send off power by thought and prayer. The human body's magnetic power has actually been tested. We have thousands of little sending stations, and when they are tuned up by prayer it is possible for a tremendous power to flow through a person and to pass between human beings. We can send off power by prayer which acts as both a sending and receiving station.*

The Power of Positive Thinking by Norman Vincent Peale

# ਅਰਦਾਸ ਤੇ ਅਸੰਭਵ-ਸੰਭਵ

*ਸਰਬ ਕਲਾ ਪ੍ਰਭ ਤੁਮ੍ ਪ੍ਰਬੀਨ ॥*
*ਅੰਤੁ ਨ ਪਾਵਹਿ ਜਲਹਿ ਮੀਨ ॥*
*ਅਗਮ ਅਗਮ ਊਚਹ ਤੇ ਊਚ ॥*
*ਹਮ ਥੋਰੇ ਤੁਮ ਬਹੁਤ ਮੂਚ ॥੩॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੯੨)

ਉਪਰਲੇ ਗੁਰੂ ਬਚਨ ਇਸ ਬਾਤ ਦਾ ਸੰਕੇਤ ਦੇਂਦੇ ਹਨ, ਬਲਕਿ ਇਸ ਸੱਚਾਈ ਨੂੰ ਦ੍ਰਿੜ ਕਰਾਂਦੇ ਹਨ ਕਿ ਪ੍ਰਭੂ ਸ਼ਕਤੀ ਅਪਾਰ ਸਮਰੱਥਾ ਰਖਦੀ ਹੈ ਅਤੇ ਉਸ ਸ਼ਕਤੀ ਲਈ ਕੋਈ ਬਾਤ ਅਸੰਭਵ ਨਹੀਂ ।

*ਜਲਿ ਥਲਿ ਮਹੀਅਲਿ ਰਵਿਆ ਸੋਇ ॥*
*ਨਾਨਕ ਸਭੁ ਕਿਛੁ ਪ੍ਰਭ ਤੇ ਹੋਇ ॥੪॥੩੪॥੪੭॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੪੯)

ਇਨਸਾਨੀ ਦ੍ਰਿਸ਼ਟੀ ਤਾਂ ਕਈ ਸਥਿਤੀਆਂ ਵਿਚੋਂ ਨਿਕਲ ਸਕਣਾ ਜਾਂ ਕਈ ਘਟਨਾਵਾਂ ਦਾ ਵਾਪਰ ਸਕਣਾ ਨਾਮੁਮਕਿਨ ਕਰਾਰ ਦੇਂਦੀ ਹੈ, ਪ੍ਰੰਤੂ ਗੁਰੂ ਦ੍ਰਿਸ਼ਟੀ ਐਸਾ ਨਹੀਂ ਮੰਨਦੀ ।

*ਤਿਥੈ ਤੂ ਸਮਰਥੁ ਜਿਥੈ ਕੋਇ ਨਾਹਿ ॥*
*ਓਥੈ ਤੇਰੀ ਰਖ ਅਗਨੀ ਉਦਰ ਮਾਹਿ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੬੧)

ਦੇਖਣ ਵਿੱਚ ਆਇਆ ਹੈ ਕਿ ਕਈ ਐਸੀਆਂ ਘਟਨਾਵਾਂ ਹੋਈਆਂ ਹਨ ਜਿਥੇ ਡਾਕਟਰਾਂ ਨੇ ਮਰੀਜ਼ ਨੂੰ ਜਵਾਬ ਦੇ ਦਿਤਾ । ਪ੍ਰੰਤੂ ਮਰੀਜ਼ ਨੇ ਤਥਾ ਉਸ ਦੇ ਨਿਕਟ ਸੰਬੰਧੀਆਂ ਨੇ ਆਸ ਨਾ ਛੱਡੀ ਅਤੇ ਅਰਦਾਸ ਦਾ ਪੱਲਾ

ਪਕੜੀ ਰੱਖਿਆ । ਕੀ ਹੋਇਆ? ਮਰੀਜ਼ ਰਾਜ਼ੀ ਹੋ ਗਿਆ, ਬੀਮਾਰੀ ਪਿੱਛਾ ਛੱਡ ਗਈ । ਅਰਦਾਸ-ਕਲਾ ਨੂੰ ਡਾਕਟਰ ਲੋਗ ਖੁਦ ਵੀ ਮੰਨਦੇ ਹਨ, ਜਿਵੇਂ ਕਿ ਨੋਬਲ ਇਨਾਮ ਦੇ ਜੇਤੂ ਡਾਕਟਰ ਕਾਰੇਲ ਦੇ ਹੇਠਲੇ ਕਥਨ ਤੋਂ ਸਪੱਸ਼ਟ ਹੈ । ਉਹ ਲਿਖਦਾ ਹੈ:-

*Prayer is the most powerful of energy one can generate. It is a force as real as terrestrial gravity. As a physician, I have seen men, after all their therapy had failed, lifted out of a disease and melancholy by the serene effort of prayer......*
*Prayer, like radium, is a source of luminous self-generating energy. In prayer, human beings seek to augment their finite energy by addressing themselves to the infinite source of all energy. When we pray, we link ourselves with the inexhaustible motive power that spin the universe, we ask that a part of this power be apportioned to our needs. Even in asking, our human deficiencies are filled, and we arise strengthened and repaired.......*
*Whenever we address God in fervent prayer, we change both soul and body for the better. It could not happen that any man or woman could pray for a single moment without some good result.*

Noble Laureate, Dr. Alexis Carrel

ਭਾਵ :

"ਅਰਦਾਸ ਨਾਲ ਮਨੁੱਖ ਅਥਾਹ ਸ਼ਕਤੀ ਉਪਜਾ ਸਕਦਾ ਹੈ । ਇਹ ਸ਼ਕਤੀ ਐਸੇ ਹੀ ਵਾਸਤਵਿਕ ਹੈ ਜੈਸੇ ਅਲੌਕਿਕ ਆਕਰਸ਼ਣ ਸ਼ਕਤੀ । ਇੱਕ ਡਾਕਟਰ ਦੀ ਹੈਸੀਅਤ ਵਿੱਚ ਮੇਰਾ ਤਜਰਬਾ ਹੈ ਕਿ ਜਦ ਮਰੀਜ਼ ਪੁਰ ਦਵਾ ਦਾਰੂ ਅਸਰ ਕਰਨੋ ਰਹਿ ਗਏ ਤਾਂ ਰੋਗੀ ਸਿਰਫ ਅਰਦਾਸ ਸ਼ਕਤੀ ਨਾਲ ਹੀ ਬੀਮਾਰੀ ਤਥਾ ਦਿਲਗੀਰੀ ਤੋਂ ਖਲਾਸੀ ਪਾ ਗਿਆ...

ਅਰਦਾਸ, ਰੇਡੀਅਮ ਵਾਂਗ, ਇੱਕ ਚਮਕਦਾਰ ਸ਼ਕਤੀ ਦਾ ਸ੍ਵੈ-ਉਪਜਾਊ ਸੋਮਾ ਹੈ ......... ਮਨੁੱਖ, ਅਰਦਾਸ ਰਾਹੀਂ, ਅਥਾਹ ਸ਼ਕਤੀ ਦੇ ਅਥਾਹ ਭੰਡਾਰੇ ਵਿੱਚੋਂ ਆਪਣੀ ਸੀਮਿਤ ਸਤਾ ਵਿੱਚ ਵਾਧਾ ਮੰਗਦਾ ਹੈ । ਜਦ ਅਸੀਂ ਅਰਦਾਸ ਕਰਦੇ ਹਾਂ ਤਾਂ ਆਪਣੇ ਆਪ ਨੂੰ ਉਸ ਅਨੰਤ ਤੇ ਬੇਅੰਤ "ਅਭੰਗੰ ਬਿਭੂਤੇ" ਨਾਲ ਜੋੜਦੇ ਹਾਂ ਜਿਸ ਦੀ ਕਲਾ ਵਿੱਚ ਪ੍ਰੋਤਾ ਸਾਰਾ ਬ੍ਰਹਮੰਡ ਘੁੰਮ ਰਿਹਾ ਹੈ, ਅਤੇ ਜੋਦੜੀ ਕਰਦੇ ਹਾਂ ਕਿ ਸ਼ਕਤੀ ਦਾ ਕਿਨਕਾ ਮਾਤ੍ਰ ਹਿੱਸਾ ਸਾਡੀ ਲੋੜ ਪੂਰੀ ਕਰਨ ਲਈ ਬਖਸ਼ਿਆ ਜਾਇ । ਸਿਰਫ ਇਤਨੀ ਬੇਨਤੀ ਕਰਨ ਨਾਲ ਹੀ ਸਾਡੀਆਂ ਖਾਮੀਆਂ ਪੂਰੀਆਂ ਹੋ ਜਾਂਦੀਆਂ ਹਨ ਅਤੇ ਅਸੀਂ ਨਰੋਏ ਤੇ ਸ਼ਕਤੀ-ਸ਼ਾਲੀ ਹੋ ਜਾਂਦੇ ਹਾਂ ।...... ਜਦ ਕਦੀ ਭੀ ਅਸੀਂ ਪ੍ਰਭੂ ਅੱਗੇ ਹਾਰਦਿਕ ਅਰਦਾਸ ਕਰਦੇ ਹਾਂ,

*ਤਦ ਹੀ ਆਪਦੇ ਤਨ ਅਤੇ ਮਨ ਦੋਹਾਂ ਨੂੰ ਸੰਵਰਿਆ ਤੇ ਚੰਗੇਰਾ ਹੋਇਆ ਪਾਉਂਦੇ ਹਾਂ । ਐਸਾ ਕਦੀ ਨਹੀਂ ਹੁੰਦਾ ਕਿ ਕੋਈ ਪੁਰਸ਼ ਜਾਂ ਇਸਤਰੀ ਅਰਦਾਸ ਵਿੱਚ ਜੁੜੇ, ਭਾਵੇਂ ਇੱਕ ਨਿਮਖ ਲਈ, ਪਰ ਉਸ ਨੂੰ ਚੰਗਾ ਫਲ ਪ੍ਰਾਪਤ ਨਾ ਹੋਵੇ ।"*

ਧਰਮ ਗ੍ਰੰਥਾਂ ਵਿੱਚ ਲਿਖਿਆ ਹੈ ਕਿ ਸੁੰਦਰ ਅਤੇ ਨਿਰੋਗ ਦੇਹੀ ਪੂਰਬਲੇ ਨੇਕ ਕਰਮਾਂ ਕਰਕੇ ਮਿਲਦੀ ਹੈ । ਨਿਰੋਗਤਾ ਕੁਦਰਤ ਦੀ ਇੱਕ ਵੱਡੀ ਦਾਤ ਹੈ ਜਿਸ ਨੂੰ ਭੋਗਣ ਲਈ ਸੰਜਮ ਅਤੇ ਜੁਗਤਿ ਲੋੜੀਂਦੇ ਹਨ । 'ਤੰਦਰੁਸਤੀ ਹਜ਼ਾਰ ਨੇਮਤ ਹੈ'[੧] ਇੱਕ ਆਮ ਕਹਾਵਤ ਹੈ । ਇਸ ਕਥਨ ਦਾ ਮੁੱਲ ਇੱਕ ਰੋਗੀ ਜਾਣਦਾ ਹੈ । ਜਿਸ ਪ੍ਰਭੂ ਨੇ ਇਹ ਅਮੋਲ ਦਾਤ ਦਿੱਤੀ ਹੈ ਉਹ ਇਸ ਨੂੰ ਕਾਇਮ ਰੱਖਣ ਦੀ ਸਮਰੱਥਾ ਵੀ ਰੱਖਦਾ ਹੈ । ਆਹਾਰ ਵਿਵਹਾਰ ਅਤੇ ਕਰਮ ਸਿਹਤ ਪੁਰ ਦਬਾ ਪਾ ਕੇ ਰੋਗ ਪੈਦਾ ਕਰ ਦੇਂਦੇ ਹਨ । ਪਰ ਪ੍ਰਭੂ ਦੀ ਨਦਰ ਇਹਨਾਂ ਤੋਂ ਉੱਪਰ ਹੈ । ਪ੍ਰਭੂ ਦੇ ਅਖਤਿਆਰ ਵਿੱਚ ਹੈ ਕਿ ਸਵਾਸਾਂ ਦੇ ਬਗੈਰ ਜ਼ਿੰਦਾ ਰੱਖ ਸਕੇ ।

*ਪ੍ਰਭ ਭਾਵੈ ਬਿਨੁ ਸਾਸ ਤੇ ਰਾਖੈ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੭੭)

ਇਸ ਲਈ ਨਾਮ ਦੀ ਅਰਦਾਸ ਫਿਲਾਸਫੀ ਮਨੁੱਖ ਨੂੰ ਹਮੇਸ਼ਾ ਢਾਰਸ ਦੇਂਦੀ ਹੈ ਅਤੇ ਆਸਾਵੰਦ ਜੀਵਨ ਦੀ ਸਿਫਾਰਸ਼ ਕਰਦੀ ਹੈ, ਭਾਵੇਂ ਬਜਾਹਰੀ ਹਾਲਾਤ ਕੁਝ ਹੋਣ । ਸਾਹਿਬ ਫੁਰਮਾਂਦੇ ਹਨ:

*ਸਿਰੀਰਾਗੁ ਮਹਲਾ ੫ ॥*
*ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ ॥*
*ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ ॥*
*ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ ॥*
*ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ ॥੧॥*

---

੧ There is this difference between the two temporal blessings- health and money; money is the most envied but the least enjoyed; health is the most enjoyed and the least envied. Colton

ਸਾਹਿਬੁ ਨਿਤਾਣਿਆ ਕਾ ਤਾਣੁ ॥
ਆਇ ਨ ਜਾਈ ਥਿਰੁ ਸਦਾ ਗੁਰ ਸਬਦੀ ਸਚੁ ਜਾਣੁ ॥੧॥ ਰਹਾਉ ॥
ਜੇ ਕੋ ਹੋਵੈ ਦੁਬਲਾ ਨੰਗ ਭੁਖ ਕੀ ਪੀਰ ॥
ਦਮੜਾ ਪਲੈ ਨਾ ਪਵੈ ਨਾ ਕੋ ਦੇਵੈ ਧੀਰ ॥
ਸੁਆਰਥੁ ਸੁਆਉ ਨ ਕੋ ਕਰੇ ਨਾ ਕਿਛੁ ਹੋਵੈ ਕਾਜੁ ॥
ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਹਚਲੁ ਹੋਵੈ ਰਾਜੁ ॥੨॥
ਜਾ ਕਉ ਚਿੰਤਾ ਬਹੁਤੁ ਬਹੁਤੁ ਦੇਹੀ ਵਿਆਪੈ ਰੋਗੁ ॥
ਗ੍ਰਿਸਤਿ ਕੁਟੰਬਿ ਪਲੇਟਿਆ ਕਦੇ ਹਰਖੁ ਕਦੇ ਸੋਗੁ ॥
ਗਉਣੁ ਕਰੇ ਚਹੁ ਕੁੰਟ ਕਾ ਘੜੀ ਨ ਬੈਸਣੁ ਸੋਇ ॥
ਚਿਤਿ ਆਵੈ ਓਸੁ ਪਾਰਬ੍ਰਹਮੁ ਤਨੁ ਮਨੁ ਸੀਤਲੁ ਹੋਇ ॥੩॥
ਕਾਮਿ ਕਰੋਧਿ ਮੋਹਿ ਵਸਿ ਕੀਆ ਕਿਰਪਨ ਲੋਭਿ ਪਿਆਰੁ ॥
ਚਾਰੇ ਕਿਲਵਿਖ ਉਨਿ ਅਘ ਕੀਏ ਹੋਆ ਅਸੁਰ ਸੰਘਾਰੁ ॥
ਪੋਥੀ ਗੀਤ ਕਵਿਤ ਕਿਛੁ ਕਦੇ ਨ ਕਰਨਿ ਧਰਿਆ ॥
ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਮਖ ਸਿਮਰਤ ਤਰਿਆ ॥੪॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੦)

ਦ੍ਰਿਸ਼ਟਮਾਨ ਹਾਲਾਤ ਨਾ-ਮੁਆਫਕ ਹੋਣ ਦੇ ਬਾਵਜੂਦ ਨਾਮ ਦੀ ਅਰਦਾਸ ਕਲਾ ਕਿਵੇਂ ਵਰਤਦੀ ਹੈ ਅਤੇ ਕਾਰਜ ਸਿੱਧ ਹੋ ਜਾਂਦਾ ਹੈ, ਇਸ ਬਾਤ ਨੂੰ ਮਨੁੱਖੀ ਅਕਲ ਸਮਝ ਸਕਣ ਦੇ ਅਸਮਰਥ ਹੈ । **ਗੁਰਸਿਖੀ ਦਾ ਇਤਿਹਾਸ ਤਾਂ ਐਸੀਆਂ ਘਟਨਾਵਾਂ ਨਾਲ ਭਰਪੂਰ ਹੈ ਕਿ ਅਰਦਾਸ ਕਲਾ ਨੇ ਅਸੰਭਵ ਨੂੰ ਸੰਭਵ ਕਰ ਦਿਖਾਇਆ ।**

ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ ॥
ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ ॥
ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦੇਉ ਮੁਖਿ ਲਾਇਆ ॥

ਜਨ ਨਾਨਕ ਐਸਾ ਹਰਿ ਸੇਵਿਆ ਅੰਤਿ ਲਏ ਛਡਾਇਆ ॥੪॥੧੩॥੨੦॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੪੫੧)

ਇਹ ਮਹਾਂਵਾਕ ਜੋ ਗੁਰਦਵਾਰਿਆਂ ਵਿੱਚ ਰੋਜ਼ ਪੜ੍ਹੇ ਜਾਂਦੇ ਹਨ ਇਸ ਬਾਤ ਦੀ ਇਤਿਹਾਸ ਵਿੱਚੋਂ ਗਵਾਹੀ ਦੇਂਦੇ ਹਨ। ਜਦ ਔਕੜ ਬਣੇ ਤਦ "ਸਤਿਨਾਮੁ ਕਰਤਾ ਪੁਰਖੁ" ਅਰਦਾਸ ਕਰੇ ਅਤੇ ਜਦ ਹਾਲਾਤ ਠੀਕ ਹੋਣ ਤਦ ਵੀ ਅਰਦਾਸ ਦਾ ਪੱਲਾ ਪਕੜੀ ਰੱਖੇ ਤਾਂ ਕਿ ਔਕੜ ਆਵੇ ਹੀ ਨਾ।[੧] ਅਰਦਾਸ ਦੀ ਸੁਣਵਾਈ ਵਿੱਚ ਸਭ ਬਰਕਤਾਂ ਅਤੇ ਬਖਤਾਵਰੀਆਂ ਹਨ :

ਜਾਂ ਸੁਖੁ ਤਾ ਸਹੁ ਰਾਵਿਓ ਦੁਖਿ ਭੀ ਸੰਮ੍ਹਾਲਿਓਇ ॥
ਨਾਨਕੁ ਕਹੈ ਸਿਆਣੀਏ ਇਉ ਕੰਤ ਮਿਲਾਵਾ ਹੋਇ ॥੨॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੯੨)

ਜਿਥੈ ਅਉਘਟੁ ਆਇ ਬਨਤੁ ਹੈ ਪ੍ਰਾਣੀ ॥
ਤਿਥੈ ਹਰਿ ਧਿਆਈਐ ਸਾਰਿੰਗਪਾਣੀ ॥
ਜਿਥੈ ਪੁਤ੍ਰੁ ਕਲਤ੍ਰੁ ਨ ਬੇਲੀ ਕੋਈ
ਤਿਥੈ ਹਰਿ ਆਪਿ ਛਡਾਇਦਾ ॥੧੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੦੭੬)

ਗਰੀਬ ਲਈ, ਅਮੀਰ ਲਈ, ਪਾਪੀ ਲਈ, ਭਗਤ ਲਈ, ਰੋਗੀ ਲਈ, ਸੋਗੀ ਲਈ – **ਸਭ ਲਈ ਪ੍ਰਭੂ ਦੇ ਦਰ ਤੇ ਆਸਰਾ ਹੈ, ਢਾਰਸ ਹੈ, ਉਮੀਦ ਹੈ, ਆਸ ਹੈ – ਜੇ ਅਰਦਾਸ ਹੈ।**

ਭੈਰਉ ਮਹਲਾ ੫ ॥
ਨਿਰਧਨ ਕਉ ਤੁਮ ਦੇਵਹੁ ਧਨਾ ॥
ਅਨਿਕ ਪਾਪ ਜਾਹਿ ਨਿਰਮਲ ਮਨਾ ॥

---

੧ Trouble and perplexity drive us to prayer; and prayer driveth away trouble and perplexity. Philip Malaucrthow

ਸਗਲ ਮਨੋਰਥ ਪੂਰਨ ਕਾਮ ॥
ਭਗਤ ਅਪੁਨੇ ਕਉ ਦੇਵਹੁ ਨਾਮ ॥੧॥
ਸਫਲ ਸੇਵਾ ਗੋਪਾਲ ਰਾਇ ॥
ਕਰਨ ਕਰਾਵਨਹਾਰ ਸੁਆਮੀ ਤਾ ਤੇ ਬਿਰਥਾ ਕੋਇ ਨ ਜਾਇ ॥੧॥ ਰਹਾਉ ॥
ਰੋਗੀ ਕਾ ਪ੍ਰਭ ਖੰਡਹੁ ਰੋਗੁ ॥
ਦੁਖੀਏ ਕਾ ਮਿਟਾਵਹੁ ਪ੍ਰਭ ਸੋਗੁ ॥
ਨਿਥਾਵੇ ਕਉ ਤੁਮ੍ ਥਾਨਿ ਬੈਠਾਵਹੁ ॥
ਦਾਸ ਅਪਨੇ ਕਉ ਭਗਤੀ ਲਾਵਹੁ ॥੨॥
ਨਿਮਾਣੇ ਕਉ ਪ੍ਰਭ ਦੇਤੋ ਮਾਨੁ ॥
ਮੂੜ ਮੁਗਧੁ ਹੋਇ ਚਤੁਰ ਸੁਗਿਆਨੁ ॥
ਸਗਲ ਭਇਆਨ ਕਾ ਭਉ ਨਸੈ ॥
ਜਨ ਅਪਨੇ ਕੈ ਹਰਿ ਮਨਿ ਬਸੈ ॥੩॥
ਪਾਰਬ੍ਰਹਮ ਪ੍ਰਭ ਸੂਖ ਨਿਧਾਨ ॥
ਤਤੁ ਗਿਆਨੁ ਹਰਿ ਅੰਮ੍ਰਿਤ ਨਾਮ ॥
ਕਰਿ ਕਿਰਪਾ ਸੰਤ ਟਹਲੈ ਲਾਏ ॥
ਨਾਨਕ ਸਾਧੂ ਸੰਗਿ ਸਮਾਏ ॥੪॥੨੩॥੩੬॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੪੬)

ਸਤਿਗੁਰ ਅਪੁਨੇ ਸੁਨੀ ਅਰਦਾਸਿ ॥
ਕਾਰਜੁ ਆਇਆ ਸਗਲਾ ਰਾਸਿ ॥
ਮਨ ਤਨ ਅੰਤਰਿ ਪ੍ਰਭੂ ਧਿਆਇਆ ॥
ਗੁਰ ਪੂਰੇ ਡਰੁ ਸਗਲ ਚੁਕਾਇਆ ॥੧॥
ਸਭ ਤੇ ਵਡ ਸਮਰਥ ਗੁਰਦੇਵ ॥
ਸਭਿ ਸੁਖ ਪਾਈ ਤਿਸ ਕੀ ਸੇਵ ॥ ਰਹਾਉ ॥
ਜਾ ਕਾ ਕੀਆ ਸਭੁ ਕਿਛੁ ਹੋਇ ॥

ਤਿਸ ਕਾ ਅਮਰੁ ਨ ਮੇਟੈ ਕੋਇ ॥
ਪਾਰਬ੍ਰਹਮੁ ਪਰਮੇਸਰੁ ਅਨੂਪੁ ॥
ਸਫਲ ਮੂਰਤਿ ਗੁਰੁ ਤਿਸ ਕਾ ਰੂਪੁ ॥੨॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੫੨)

ਗੁਰਮਤ ਵਿੱਚ ਅਰਦਾਸ ਦਾ ਪ੍ਰਯੋਜਨ ਮੁਖਾਲਿਫ ਹਾਲਾਤ ਅੱਗੇ ਢੇਰੀ ਢਾਉਣਾ ਨਹੀਂ, ਬਲਕਿ ਟੇਕ ਅਕਾਲ ਦੀ ਰੱਖਦੇ ਹੋਇ ਵਿਰੋਧੀ ਹਾਲਾਤ ਨਾਲ ਜੂਝਨਾ ਹੈ, ਅਤੇ ਫਤਹ ਪ੍ਰਾਪਤ ਕਰਨ ਲਈ ਸ਼ਕਤੀ ਮੰਗਣਾ ਹੈ ।[੧]

ਦੇਹ ਸਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋਂ ॥
ਨ ਡਰੋਂ ਅਰਿ ਸੋ ਜਬ ਜਾਇ ਲਰੋਂ ਨਿਸਚੈ ਕਰ ਆਪਨੀ ਜੀਤ ਕਰੋਂ ॥
ਅਰੁ ਸਿਖ ਹੌਂ ਆਪਨੇ ਹੀ ਮਨ ਕੌ ਇਹ ਲਾਲਚ ਹਉ ਗੁਨ ਤਉ ਉਚਰੋਂ ॥
ਜਬ ਆਵ ਕੀ ਅਉਧ ਨਿਧਾਨ ਬਨੈ ਅਤ ਹੀ ਰਨ ਮੈ ਤਬ ਜੂਝ ਮਰੋਂ ॥

(ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਚੰਡੀਚਰਿਤ੍ਰ)

ਇਹ ਮਹਾਵਾਕ ਇਸ ਭੇਦ ਨੂੰ ਖੋਹਲਦੇ ਹਨ ਅਤੇ ਗੁਰਮਤ ਦੇ ਆਸ਼ੇ ਨੂੰ ਸਪੱਸ਼ਟ ਕਰਦੇ ਹਨ ।

---

੧ Do not pray for easy lives: pray to be stronger man. Do not pray for tasks equal to your powers; pray for powers equal to your task. Then doing of your work shall be no miracle; but you shall be a miracle.Philips Brooks

# ਇਕ ਦੀ ਟੇਕ

ਹਾਂ, ਅਰਦਾਸ ਮਾਰਗ ਦੀ ਇੱਕ ਚਿਤਾਵਨੀ ਜ਼ਰੂਰ ਹੈ । ਉਹ ਇਹ ਕਿ **ਜਿਹੜਾ ਇੱਕ ਤੋਂ ਵਧ ਟੇਕਾਂ ਰਖਦਾ ਹੈ, ਉਸ ਦੀ ਕੋਈ ਬਾਂਹ ਨਹੀਂ ਪਕੜਦਾ, ਉਸ ਨੂੰ ਕੋਈ ਸਹਾਰਾ ਨਹੀਂ ਦੇਂਦਾ । ਇੱਕ ਤੋਂ ਵੱਧ ਸਹਾਰੇ ਵੱਲ ਝਾਕ ਰੱਖਣੀ ਇਸ ਤਰ੍ਹਾਂ ਹੈ ਜਿਵੇਂ ਕੋਈ ਦੋਂ ਬੇੜੀਆਂ ਵਿੱਚ ਪੈਰ ਰੱਖ ਕੇ ਦਰਿਆ ਪਾਰ ਕਰਨਾ ਚਾਹੇ । ਜਿਵੇਂ ਦੋ ਬੇੜੀਆਂ ਵਿੱਚ ਪੈਰ ਰੱਖਣ ਵਾਲਾ ਡੁੱਬਦਾ ਹੈ, ਇਸੇ ਤਰ੍ਹਾਂ ਸਤਿਗੁਰੂ ਅਥਵਾ ਅਕਾਲਪੁਰਖ ਤੋਂ ਇਲਾਵਾ, ਜਾਂ ਨਾਲ ਦੇ ਨਾਲ, ਹੋਰ ਟੇਕਾਂ ਰੱਖਣ ਵਾਲੇ ਦੀ ਹਾਲਤ ਹੈ ।** ਸਾਖੀ ਹੈ:

*ਭਾਈ ਭੀਵਾ ਤੇ ਰੂਪ ਚੰਦ ਸਰਹੰਦ ਵਿੱਚ ਹੈਸਨਿ, ਕਿਰਤ ਕਰਕੇ ਸਿੱਖਾਂ ਨਾਲ ਵੰਡ ਖਾਵਨ ਤੇ ਗੁਰਪਰਬ ਕਰਨ, ਸਿੱਖਾਂ ਨੂੰ ਉਤਮ ਪਰਸ਼ਾਦ ਛਕਾਵਿਨਿ ।*

*ਇੱਕ ਦਿਨ ਇੱਕ ਮੁਗਲ ਵਾਂਸਨੀ ਮੋਹਰਾਂ ਦੀ ਉਹਨਾਂ ਨੂੰ ਰਖਣੀ ਦੇ ਗਿਆ ਸੀ ਜੋ ਮੈਂ ਦਿਲੀ ਜਾਂਦਾ ਫਿਰ ਆਇ ਕੇ ਤੁਸਾਂ ਥੀ ਲੇਵਾਂਗਾ । ਉਹਨਾਂ ਵਾਂਸਨੀ ਲੈ ਕੇ ਅਮਦਿਰ ਰੱਖ ਛੋੜੀ ਤੇ ਵਹੀ ਤੇ ਨਾਵਾਂ ਲਿਖਣਾ ਭੁਲ ਗਿਆ ।*

*ਜਦ ਉਹ (ਮੁਗਲ) ਪੰਜ ਬਰਸਾਂ ਪਿੱਛੋ ਫੇਰ ਆਇਆ ਉਸ ਮੋਹਰਾਂ ਮੰਗੀਆਂ, ਮੇਰੀ ਇਕਤਰ ਸੌ ਮੋਹਰ ਦੀ ਵਾਂਸਨੀ ਹੈ । ਤਾਂ ਭਾਈ ਭੀਵੇ ਆਪਣੀਆਂ ਸਭੇ ਵਹੀਆਂ ਦੇਖੀਆਂ, ਕਿਸੇ ਜਗ੍ਹਾ ਨਾਵਾਂ ਨਹੀਂ ਸੀ ਲਿਖਿਆ ਤੇ ਉਸ ਨੂੰ ਚਿੱਤ ਭੀ ਨਹੀਂ ਸੀ । ਤਾਂ ਦੋਨੋ ਝਗੜਦੇ ਨਵਾਬ ਪਾਸ ਗਏ ।*

*ਨਵਾਬ ਨੇ ਕੜਾਹਾ ਤੇਲ ਦਾ ਤਪਾਇਆ ਤੇ ਕਹਿਆ ਦੋਨੋਂ ਹਥ ਪਾਵਹੁ । ਤਾਂ ਸਿੱਖ ਨੇ ਪੰਜ ਮੋਹਰਾਂ ਅਰ ਗੁਰੂ ਦਾ ਪ੍ਰਸ਼ਾਦ ਮੰਨਿਆ, ਤੇ ਮੁਗਲ ਨੇ ਸਭੇ ਮੋਹਰਾਂ ਪੀਰਾਂ ਦੀ ਸੀਰਨੀ ਮੰਨੀ । ਦੋਹਾਂ ਹਥ ਕੜਾਹੇ ਵਿੱਚ ਪਾਏ । ਮੁਗਲ ਦਾ ਹਥ ਸੜ ਗਿਆ ਤੇ ਸਿੱਖ ਦਾ ਹੱਥ ਸਹੀ ਸਲਾਮਤਿ ਨਿਕਲਿਆ । ਤਾਂ ਮੁਗਲ ਨੂੰ ਨਵਾਬ ਨੇ ਝੂਠਾ ਕਰ ਕੇ ਨਿਕਾਲ ਦਿੱਤਾ ।*

*ਭਾਈ ਭੀਵਾ ਸਚਾ ਹੋ ਕੇ ਘਰਿ ਆਇਆ ਤੇ ਭਾਈ ਰੂਪ ਚੰਦ ਭੀ ਪੁਛਿਆ, ਇੱਕ ਵਾਸਨੀ ਦਾ ਦਾਵਾ ਮੁਗਲ ਕੀਤਾ ਸੀ ਝੂਠਾ ਹੋਇਆ । ਭਾਈ ਰੂਪ ਚੰਦ ਕਹਿਆ, ਅਸੀ ਭੀ ਅੰਦਰਿ ਦੇਖੀਏ ।*

*ਜਾਂ ਵੇਖਣ ਅਗੇ ਤਾਂ ਅੰਦਰੋਂ ਵਾਂਸਨੀ ਕਿਸੇ ਭਾਂਡੇ ਵਿੱਚੋ ਨਿਕਲ ਆਈ । ਤਾਂ ਵਾਸਨੀ ਨੂੰ ਲੈ ਕੇ ਜਿਥੇ ਮੁਗਲ ਬੈਠਾ ਸੀ ਤਿਥੇ ਗਏ । ਉਸ ਨੂੰ ਕਹਿਆ ਇਹ ਵਾਸਨੀ ਆਪਣੀ ਤੂੰ*

ਲੈ ।

*ਤਾਂ ਮੁਗਲ ਕਹਿਆ ਜੋ ਤੁਸਾਂ ਗੁਰੂ ਕੀ ਭੇਟ ਮੰਨੀ ਸੀ ? ਉਹਨਾਂ ਕਹਿਆ ਪੰਜ ਮੋਹਰਾਂ । ਤਾਂ ਉਸ ਕਹਿਆ ਤੁਸਾਡੇ ਗੁਰੂ ਦਾ ਦਰਸ਼ਨ ਕੀਤਾ ਚਾਹੁੰਦਾ ਹਾਂ ।*

*ਉਸ ਨੂੰ ਗੁਰੂ ਕੇ ਹਜ਼ੂਰ ਲਿਆਏ ਤਾਂ ਓਸ ਪ੍ਰਸ਼ਨ ਕੀਤਾ, 'ਜੀ ਏਹ ਝੂਠੇ ਸਚੇ ਹੋਇ ਤੇ ਮੈਂ ਸਚਾ ਝੂਠਾ ਹੋਇਆ?' ਤਾਂ ਬਚਨ ਹੋਇਆ (ਸ੍ਰੀ ਗੁਰੂ ਅਰਜਨ ਸਾਹਿਬ ਜੀ ਦਾ) 'ਉਹਨਾ ਦਾ ਇਕਸਿ ਗੁਰੂ ਤੇ ਨਿਸਚਾ ਸੀ, ਤੇਰਾ ਨਿਸਚਾ ਬਹੁਤਿਆਂ ਪੀਰਾਂ ਤੇ ਹੈ ਸੀ । ਇੱਕ ਭਰਤੇ ਦੀ ਇਸਤ੍ਰੀ ਸੁਖੀ ਹੁੰਦੀ ਹੈ ' ।*

ਵਿਆਖਿਆ ਭਾਈ ਮਨੀ ਸਿੰਘ ਜੀ ਸ਼ਹੀਦ

*ਭਾਈ ਭੀਵਾ ਸ਼ੀਂਹਚੰਦ ਰੂਪਚੰਦ ਸਨਮੁਖ ਸਤ ਭਾਈ ।।*

(ਵਾਰਾਂ ਭ: ਗੁਰਦਾਸ ਜੀ ਵਾਰ ੧੧ ਪੌੜੀ ੨੬)

ਇਸ ਲਈ, ਗੁਰੂ ਮਹਾਰਾਜ ਬਾਰ ਬਾਰ ਦ੍ਰਿੜ ਕਰਾਂਦੇ ਹਨ ਕਿ ਇੱਕ ਅਕਾਲ ਦੀ ਟੇਕ ਰੱਖੋ, ਉਸੇ ਪਾਸੋਂ ਮੰਗੋ, ਦਿਨ ਰਾਤ ਮਨ ਅੰਦਰ ਉਸ ਨੂੰ ਯਾਦ ਰੱਖੋ । ਐਸਾ ਕਰਨ ਨਾਲ ਮਨ ਦੀਆਂ ਸਭ ਮੁਰਾਦਾਂ ਪੂਰੀਆਂ ਹੁੰਦੀਆਂ ਹਨ । ਗੁਰ ਪਰਮਾਣ ਹੈ :

*ਹਰਿ ਇਕੋ ਦਾਤਾ ਸੇਵੀਐ ਹਰਿ ਇਕੁ ਧਿਆਈਐ ॥*
*ਹਰਿ ਇਕੋ ਦਾਤਾ ਮੰਗੀਐ ਮਨ ਚਿੰਦਿਆ ਪਾਈਐ ॥*
*ਜੇ ਦੂਜੇ ਪਾਸਹੁ ਮੰਗੀਐ ਤਾ ਲਾਜ ਮਰਾਈਐ ॥*
*ਜਿਨਿ ਸੇਵਿਆ ਤਿਨਿ ਫਲੁ ਪਾਇਆ ਤਿਸੁ ਜਨ ਕੀ ਸਭ ਭੁਖ ਗਵਾਈਐ ॥*
*ਨਾਨਕੁਤਿਨਵਿਟਹੁਵਾਰਿਆਜਿਨਅਨਦਿਨੁਹਿਰਦੈਹਰਿਨਾਮੁਧਿਆਈਐ॥੧੦॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੫੯੦)

ਹੋਰ, ਹਦਾਇਤ ਹੈ ਕਿ ਜੋ ਕੁਝ ਵਧੇਰੇ ਨਹੀਂ ਕਰ ਸਕਦੇ ਤਾਂ ਕਮ ਸੇ ਕਮ ਉਸ ਪ੍ਰਭੂ ਨੂੰ ਮਨ ਕਰ ਕੇ ਨੇੜੇ ਮੰਨੋ, ਇਸ ਨਾਲ ਹੀ ਸਭ ਕਾਰਜ ਸਿੱਧ ਹੋ ਜਾਂਦੇ ਹਨ ।

*ਨਿਕਟਿ ਪੇਖੁ ਪ੍ਰਭੁ ਕਰਣਹਾਰ ॥*

# ਈਤ ਊਤ ਪ੍ਰਭ ਕਾਰਜ ਸਾਰ ॥੩॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੮੩)

ਇੱਕ ਪ੍ਰਭੂ ਦੀ ਟੇਕ ਤੋਂ ਸੱਖਣਾ ਆਦਮੀ ਦੋ-ਫਾੜ ਹੋ ਜਾਂਦਾ ਹੈ ਅਤੇ ਮਨ ਦੇ ਵਾਵਰੋਲਿਆਂ ਵਿੱਚ ਘਿਰਿਆ ਰਹਿੰਦਾ ਹੈ । ਅੰਦਰੋਂ ਡੋਲਾਇਮਾਨਤਾ ਅਤੇ ਸਹਿਮ ਦਾ ਸ਼ਿਕਾਰ ਹੁੰਦਾ ਹੈ । ਦੁਨੀਆਂ ਵਿੱਚ ਉਸ ਨੂੰ ਆਪਣੇ ਵੀ ਪਰਾਏ ਪਰਤੀਤ ਦੇਂਦੇ ਹਨ । ਕਿਸੇ ਪੁਰ ਭਰੋਸਾ ਕਰ ਸਕਣਾ ਉਸ ਨੂੰ ਅਸੰਭਵ ਲਗਦਾ ਹੈ । ਜ਼ੁੰਮੇਵਾਰੀਆਂ ਦੀ ਖੁਦ-ਸਹੇੜੀ ਬੋਝਲ ਪੰਡ ਨੂੰ ਚੁੱਕੀ ਫਿਰਦਾ ਹੈ, ਪਰ ਚੁੱਕੀ ਨਹੀਂ ਸੁ ਜਾਂਦੀ । ਅੰਦਰੋਂ ਦੁਖੀ ਅਤੇ ਨਿਮੋਝੂਨਾ ਮਹਿਸੂਸ ਕਰਦਾ ਦੁਨੀਆਂ ਵਿੱਚ ਤੁਰਿਆ ਫਿਰਦਾ ਹੈ ਭਾਵੇਂ ਆਪਣੇ ਆਪ ਨੂੰ ਦਿਖਾਂਦਾ ਬਹੁਤ ਕੁੱਝ ਹੈ । ਦਿਖਾਵਾ ਕਰਨ ਨਾਲ ਕਾਰਜ ਦੀ ਸਿੱਧੀ ਨਹੀਂ ਹੁੰਦੀ। ਕਾਰਜ ਦੀ ਸਿਧੀ, ਬੇਫਿਕਰੀ, ਨਿਮਰਤ-ਗੌਰਵ ਪ੍ਰਾਪਤੀ ਦਾ ਅਤੇ ਸਖਣਾ-ਪਨ ਤੇ ਦੋ-ਫਾੜੇ ਦੇ ਹਟਾਉਣ ਦਾ ਜੋ ਇਲਾਜ ਗੁਰੂ ਮਹਾਰਾਜ ਦੱਸਦੇ ਹਨ, ਉਹ ਹੈ ਇੱਕ ਅਕਾਲ ਦੀ ਟੇਕ ਹੇਠ ਆ ਜਾਣਾ ।

- Man suffers intellectually from a sense of insecurity, ethically from a sense of anxiety. In moments of self-analysis he examines his past and feels distressed in spirit, unsure of himself pulled this way and that. He becomes embittered, sick unto death. He is haunted with a sense of mystery, has the feeling of being weak, incompetent, frail, ignorant, evil and unholy. This unhappy being whose heart is torn by secret suffering, is terribly alone, struggling not with external forces but with himself. This divided, riven being, tormented by fear, at odds with himself, is weighed down by despair. There is no unhappiness greater than that of division.Dr. S. Radhakrishnan

ਆਪ ਫੁਰਮਾਂਦੇ ਹਨ:-

ਜਉ ਮੈ ਓਟ ਗਹੀ ਪ੍ਰਭ ਤੇਰੀ ॥
ਤਾਂ ਪੂਰਨ ਹੋਈ ਮਨਸਾ ਮੇਰੀ ॥੩॥
ਦੇਖਿ ਚਲਿਤ ਮਨਿ ਭਏ ਦਿਲਾਸਾ ॥

ਨਾਨਕ ਦਾਸ ਤੇਰਾ ਭਰਵਾਸਾ ॥੪॥੨੯॥੯੦॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੯੦)

ਦੀਨ ਦੁਨੀਆ ਤੇਰੀ ਟੇਕ ॥
ਸਭ ਮਹਿ ਰਵਿਆ ਸਾਹਿਬੁ ਏਕ ॥੧॥ ਰਹਾਉ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੪੭)

ਚਾਚਰੀ ਛੰਦ ॥ ਤ੍ਵ ਪ੍ਰਸਾਦਿ ॥
ਗੋਬਿੰਦੇ ॥ ਮੁਕੰਦੇ ॥ ਉਦਾਰੇ ॥ ਅਪਾਰੇ ॥
ਹਰੀਅੰ ॥ ਕਰੀਅੰ ॥ ਨ੍ਰਿਨਾਮੇ ॥ ਅਕਾਮੇ ॥

(ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ)

# ਅਰਦਾਸ ਤੇ ਆਰਿਤ ਭਾਵ

ਇੱਕ ਅਕਾਲ ਦੀ ਟੇਕ ਅੰਦਰ ਜੀਊਣਾ, ਉਸ ਅੱਗੇ ਨਿਮਾਣੇ ਹੋ ਕੇ ਸਮਾਂ ਲੰਘਾਣਾ, ਮਨ-ਤਨ ਅਰਪ ਘਰ ਦੇ ਭਾਵ ਵਿੱਚ ਰਹਿਣਾ, ਆਰਿਤ ਹੋ ਕੇ ਜੀਵਨ-ਸਫਰ ਤਹਿ ਕਰਨਾ ਅਰਦਾਸ ਮਾਰਗ ਦੀ ਜ਼ੋਰਦਾਰ ਸਿਫਾਰਸ਼ ਹੈ ।

*ਹਿਕੁ ਸੇਵੀ ਹਿਕੁ ਸੰਮਲਾ ਹਰਿ ਇਕਸੁ ਪਹਿ ਅਰਦਾਸਿ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੧੦)

ਆਰਤੀ ਜੋ ਅਕਸਰ ਅਖੰਡ ਪਾਠ ਦੀ ਸਮਾਪਤੀ ਮਗਰੋਂ ਕੀਤੀ ਜਾਂਦੀ ਹੈ ਕਿਸੇ ਰਸਮ ਦੀ ਪੂਰਤੀ ਨਹੀਂ, ਜਿਵੇਂ ਕਿ ਕਈ ਲੋਕ ਸਮਝਦੇ ਹਨ । ਇਹ ਤਾਂ ਆਰਿਤ ਭਾਵ ਨੂੰ ਦ੍ਰਿੜਾਉਣ ਦਾ ਇੱਕ ਤਰੀਕਾ ਹੈ, ਮਾਧਿਅਮ ਹੈ ।

ਆਰਤੀ, ਭਗਤੀ ਸਿਧਾਂਤ ਦਾ ਇੱਕ ਅੰਗ ਹੈ । ਭਗਤੀ ਕਈ ਪਰਕਾਰ ਦੀ ਮੰਨੀ ਗਈ ਹੈ, ਜਿਵੇਂ ਕਿ ਅਰਥਿ ਭਗਤੀ, ਗਿਆਨ ਭਗਤੀ, ਆਰਤਿ ਭਗਤੀ ਆਦਿ । ਆਰਿਤ ਭਗਤੀ ਉਹ ਹੈ ਜਦ ਕੋਈ ਦੀਨ ਹੋ ਕੇ, ਨਿਮਾਣਾ ਬਣ ਕੇ ਅਰਦਾਸ ਕਰੇ । ਵਾਸਤਵ ਵਿੱਚ ਸੱਚੀ ਭਗਤੀ ਹੈ ਹੀ ਆਰਿਤ ਹੋਣਾ ਅਥਵਾ ਆਪੇ ਦਾ ਅਭਾਵ ਕਰਨਾ ।

*ਸਚੀ ਭਗਤਿ ਵਿਚਹੁ ਆਪੁ ਖੋਇ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੫੯)

ਗੁਰੂ ਨਾਨਕ ਮਹਾਰਾਜ ਅਤੇ ਹੋਰ ਭਗਤ ਜਨਾਂ ਨੇ ਆਰਤੀ ਕਹੀ ਹੈ । ਭਾਵੇਂ ਇਹਨਾਂ ਦੇ ਵਿਚਾਰਾਂ ਦੀ ਲੜੀ ਵੱਖ ਵੱਖ ਹੈ ਪਰ ਵਾਚਨ ਤੇ ਪਤਾ ਲੱਗਦਾ ਹੈ ਕਿ ਸਭ ਦਾ ਭਾਵ ਇੱਕ ਹੀ ਹੈ । ਉਹ ਕੀ ? ਆਰਿਤ ਹੋਣਾ, ਦੀਨ ਹੋਣਾ, ਨਿਮਾਣੇ ਹੋਣਾ, ਮਨ ਤਨ ਅਰਪ ਧਰ ਦੇ ਭਾਵ ਵਿੱਚ ਜਾਣਾ

ਅਤੇ ਅਰਦਾਸ ਕਰਨੀ ।

ਜਿਸ ਤਰ੍ਹਾਂ ਬੱਚੇ ਨੂੰ ਸਿਵਾਇ ਆਪਣੀ ਮਾਂ ਦੇ ਹੋਰ ਕਿਸੇ ਦੀ ਟੇਕ ਨਹੀਂ ਹੁੰਦੀ, ਉਹ ਹਰ ਮੁਸ਼ਕਲ ਵੇਲੇ, ਹਰ ਲੋੜ ਸਮੇਂ ਆਪਣੀ ਮਾਂ ਪਾਸ ਆਉਂਦਾ ਹੈ, ਤਿਵੇਂ ਮਨੁੱਖ ਨੂੰ ਪਰਮੇਸ਼ਰ ਪੁਰ ਭਰੋਸਾ ਰੱਖਣਾ ਚਾਹੀਦਾ ਹੈ, ਟੇਕ ਧਾਰਨੀ ਚਾਹੀਦੀ ਹੈ । ਜਿਹੜਾ ਐਸਾ ਕਰਦਾ ਹੈ ਪ੍ਰਭੂ ਉਸ ਦੀਆਂ ਸਭ ਮੁਰਾਦਾਂ ਪੂਰੀਆਂ ਕਰਦਾ ਹੈ, ਕੁਦਰਤ ਦੇ ਸਭ ਖਜ਼ਾਨੇ ਉਸ ਲਈ ਖੁੱਲ੍ਹ ਜਾਂਦੇ ਹਨ ।

ਜਾ ਕੈ ਰਾਮ ਕੋ ਬਲੁ ਹੋਇ ॥
ਸਗਲ ਮਨੋਰਥ ਪੂਰਨ ਤਾਹੂ ਕੇ ਦੂਖੁ ਨ ਬਿਆਪੈ ਕੋਇ ॥੧॥ ਰਹਾਉ ॥
(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੨੨੩)

ਮੈ ਤਾਣੁ ਦੀਬਾਣੁ ਤੂਹੈ ਮੇਰੇ ਸੁਆਮੀ ਮੈ ਤੁਧੁ ਆਗੈ ਅਰਦਾਸਿ ॥
ਮੈ ਹੋਰੁ ਥਾਉ ਨਾਹੀ ਜਿਸੁ ਪਹਿ ਕਰਉ ਬੇਨੰਤੀ
ਮੇਰਾ ਦੁਖੁ ਸੁਖੁ ਤੁਝ ਹੀ ਪਾਸਿ ॥੨॥
(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੩੫)

ਮਨ ਬਚ ਕ੍ਰਮ ਗੋਵਿੰਦ ਅਧਾਰੁ ॥
ਤਾ ਤੇ ਛੁਟਿਓ ਬਿਖੁ ਸੰਸਾਰੁ ॥੩॥
(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੯੭)

ਸਤਿਗੁਰ ਸਰਨਿ ਪਏ ਸੇ ਥਾਪੇ ਤਿਨ ਰਾਖਨ ਕਉ ਪ੍ਰਭੁ ਆਵੈਗੋ ॥
(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੧੧)

ਜਉ ਮੈ ਓਟ ਗਹੀ ਪ੍ਰਭ ਤੇਰੀ ॥
ਤਾਂ ਪੂਰਨ ਹੋਈ ਮਨਸਾ ਮੇਰੀ ॥੩॥
ਦੇਖਿ ਚਲਿਤ ਮਨਿ ਭਏ ਦਿਲਾਸਾ ॥

ਨਾਨਕ ਦਾਸ ਤੇਰਾ ਭਰਵਾਸਾ ॥੪॥੨੯॥੮੦॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੯੦)

ਪ੍ਰਭੂ ਦੀ ਓਟ ਅੰਦਰ ਜੀਊਣਾ, ਵਿੱਚ ਆਰਿਤ ਭਾਵ ਧਾਰ ਕੇ ਅਤੇ ਮਨ ਅੰਦਰ ਪ੍ਰੇਮਾਭਾਵ ਰੱਖ ਕੇ, ਦੁੱਖਾਂ ਦਾ ਨਾਸ਼ ਹੈ ਅਤੇ ਸੁੱਖਾਂ ਦਾ ਪ੍ਰਵੇਸ਼ ਹੈ । ਐਸਾ ਕਰਨ ਨਾਲ ਦੁਨਿਆਵੀ ਖੁਸ਼ਹਾਲੀ ਅਤੇ ਬਹੁਲਤਾ ਵੀ ਮਿਲਦੀਆਂ ਹਨ ।

ਲਖਿਮੀ ਬਰ ਸਿਉ ਜਉ ਲਿਉ ਲਾਵੈ ॥
ਸੋਗੁ ਮਿਟੈ ਸਭ ਹੀ ਸੁਖ ਪਾਵੈ ॥੪੩॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੪੨)

# ਅਰਦਾਸ ਲਈ ਸਮਾਂ

*ਪ੍ਰਭ ਕੀ ਉਸਤਤਿ ਕਰਹੁ ਦਿਨੁ ਰਾਤਿ ॥*
*ਤਿਸਹਿ ਧਿਆਵਹੁ ਸਾਸਿ ਗਿਰਾਸਿ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੮੦)

ਕਈ ਸੱਜਣਾਂ ਅੰਦਰ ਪੁੱਛ ਹੈ ਕਿ ਕੀ ਅਰਦਾਸ ਲਈ ਕਿਸੇ ਖਾਸ ਸਮੇਂ ਦੀ ਅਵਸ਼ਕਤਾ ਹੈ ਤਥਾ ਵਿਸ਼ੇਸ਼ਤਾ ਹੈ ?

ਅਰਦਾਸ ਦਾ ਮੁਖ ਮੰਤਵ ਹੈ ਦਿਲ ਦੇ ਜਜ਼ਬੇ ਨੂੰ ਪ੍ਰਭੂ ਵੱਲ ਉਭਾਰਨਾ । **ਅਰਦਾਸ ਦਿਲ ਦੀ ਪੁਕਾਰ ਹੁੰਦੀ ਹੈ ।** ਪੁਕਾਰ ਕਦ ਜਾਗਦੀ ਹੈ ? ਇਸ ਦਾ ਕੋਈ ਸਮਾਂ ਨਹੀਂ । ਇਹ ਹਰ ਸਮੇਂ ਜਾਗ ਸਕਦੀ ਹੈ । ਬਲਕਿ ਜਾਗਦੀ ਰਹਿੰਦੀ ਹੈ । ਇਸ ਲਈ, **ਅਰਦਾਸ ਲਈ ਹਰ ਸਮਾਂ ਉਚਿਤ ਹੈ ।**

ਕਈ ਸਥਿਤੀਆਂ ਪੁਕਾਰ ਉਤਪਨ ਕਰ ਦੇਂਦੀਆਂ ਹਨ ਜਿਨ੍ਹਾਂ ਕਰਕੇ ਅਰਦਾਸ ਦੀ ਅਵਸ਼ਕਤਾ ਹੋ ਜਾਂਦੀ ਹੈ । ਜਿਵੇਂ, ਕਿਸੇ ਵਸਤੂ ਜਾਂ ਮਨੋਰਥ ਦੀ ਪ੍ਰਾਪਤੀ ਲਈ ਤੀਬਰ ਇੱਛਾ, ਜਗਿਆਸੂ ਦੇ ਅਭਿਆਸ ਵਿੱਚ ਕੋਈ ਕਰੜੀ ਰੁਕਾਵਟ-ਐਸੀਆਂ ਸਥਿਤੀਆਂ ਅੰਦਰ ਪੁਕਾਰ ਦਾ ਜਜ਼ਬਾ ਪੈਦਾ ਕਰ ਦੇਂਦੀਆਂ ਹਨ । ਕਈ ਵਾਰੀ ਦੁੱਖ ਦੀ ਪੀੜਾ ਅੰਦਰ ਪੁਕਾਰ ਦਾ ਕਾਰਨ ਬਣਦੀ ਹੈ । ਅਧਿਆਤਮ ਮਾਰਗ ਵਿੱਚ ਦੁੱਖ ਨੂੰ ਦਾਰੂ ਭੀ ਮੰਨਿਆ ਹੈ, ਜਿਵੇਂ ਕਿ ਗੁਰੂ ਬਚਨ ਹੈ :

*ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੪੬੯)

ਇਸੇ ਦ੍ਰਿਸ਼ਟੀ ਤੋਂ ਦੁੱਖ ਨੂੰ ਦਾਤ ਵੀ ਕਿਹਾ ਹੈ ਜਿਵੇਂ ਕਿ ਜਪੁਜੀ ਸਾਹਿਬ

ਵਿੱਚ ਆਉਂਦਾ ਹੈ ।[੧]

ਕੇਤਿਆ ਦੂਖ ਭੂਖ ਸਦ ਮਾਰ ॥
ਏਹਿ ਭਿ ਦਾਤਿ ਤੇਰੀ ਦਾਤਾਰ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੫)

ਦੁੱਖ ਵੇਲੇ ਬਹੁਤ ਸੱਜਣ ਅਰਦਾਸ ਕਰਦੇ ਹਨ । ਪਰ ਕਈ ਸੁੱਖ ਵੇਲੇ ਭੀ ਕਰਦੇ ਹਨ । ਗੁਰੂ ਮਤ ਦੀ ਪ੍ਰੇਰਨਾ ਹੈ ਕਿ ਸੁੱਖ ਵੇਲੇ ਅਰਦਾਸ ਜ਼ਰੂਰ ਕਰਨੀ ਚਾਹੀਦੀ ਹੈ ।[੨] ਦੁੱਖ ਵੇਲੇ ਦੀ ਅਰਦਾਸ ਪੀੜਾ ਤੋਂ ਨਵਿਰਤੀ ਲਈ ਪੁਕਾਰ ਹੈ, ਸੁੱਖ ਵੇਲੇ ਦੀ ਆਰਾਧਨਾ ਧੰਨਵਾਦ ਦਾ ਪ੍ਰਗਟਾ ਹੁੰਦਾ ਹੈ । ਸੁਖਮਨੀ ਸਾਹਿਬ ਵਿੱਚ ਗੁਰੂ ਮਹਾਰਾਜ ਦੀ ਪ੍ਰੇਰਨਾ ਹੈ :

ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ ॥
ਤਿਸੁ ਠਾਕੁਰ ਕਉ ਰਖੁ ਮਨ ਮਾਹਿ ॥
ਜਿਹ ਪ੍ਰਸਾਦਿ ਸੁਗੰਧਤ ਤਨਿ ਲਾਵਹਿ ॥
ਤਿਸ ਕਉ ਸਿਮਰਤ ਪਰਮ ਗਤਿ ਪਾਵਹਿ ॥
ਜਿਹ ਪ੍ਰਸਾਦਿ ਬਸਹਿ ਸੁਖ ਮੰਦਰਿ ॥
ਤਿਸਹਿ ਧਿਆਇ ਸਦਾ ਮਨ ਅੰਦਰਿ ॥
ਜਿਹ ਪ੍ਰਸਾਦਿ ਗ੍ਰਿਹ ਸੰਗਿ ਸੁਖ ਬਸਨਾ ॥
ਆਠ ਪਹਰ ਸਿਮਰਹੁ ਤਿਸੁ ਰਸਨਾ ॥
ਜਿਹ ਪ੍ਰਸਾਦਿ ਰੰਗ ਰਸ ਭੋਗ ॥
ਨਾਨਕ ਸਦਾ ਧਿਆਈਐ ਧਿਆਵਨ ਜੋਗ ॥੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੬੯)

---

੧ You thank God for good things that come to you, but you don’t thank Him for the things that seem you bad; that is where you go wrong.Raman Mahrishi

੨ You pray in your distress and in your need ; would that you might pray also in the fullness of your joy and in your days of abundance.Khalil Gibran- The Prophet

ਜਿਹ ਪ੍ਰਸਾਦਿ ਤੂੰ ਪ੍ਰਗਟੁ ਸੰਸਾਰਿ ॥
ਤਿਸੁ ਪ੍ਰਭ ਕਉ ਮੂਲਿ ਨ ਮਨਹੁ ਬਿਸਾਰਿ ॥
ਜਿਹ ਪ੍ਰਸਾਦਿ ਤੇਰਾ ਪਰਤਾਪੁ ॥
ਰੇ ਮਨ ਮੂੜ ਤੂ ਤਾ ਕਉ ਜਾਪੁ ॥
ਜਿਹ ਪ੍ਰਸਾਦਿ ਤੇਰੇ ਕਾਰਜ ਪੂਰੇ ॥
ਤਿਸਹਿ ਜਾਨੁ ਮਨ ਸਦਾ ਹਜੂਰੇ ॥
ਜਿਹ ਪ੍ਰਸਾਦਿ ਤੂੰ ਪਾਵਹਿ ਸਾਚੁ ॥
ਰੇ ਮਨ ਮੇਰੇ ਤੂੰ ਤਾ ਸਿਉ ਰਾਚੁ ॥
ਜਿਹ ਪ੍ਰਸਾਦਿ ਸਭ ਕੀ ਗਤਿ ਹੋਇ ॥
ਨਾਨਕ ਜਾਪੁ ਜਪੈ ਜਪੁ ਸੋਇ ॥੭॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੭੦)

ਪ੍ਰਭੂ ਦੇ ਦਰ ਤੋਂ ਸਭ ਸੁੱਖ ਆਰਾਮ ਅਤੇ ਧਨ ਸੰਪਤੀ ਪਾ ਕੇ ਹਰ ਰੋਜ਼ ਸ਼ੁਕਰਾਨੇ ਦੀ ਅਰਦਾਸ ਲੋੜੀਂਦੀ ਹੈ-ਹਾਂ ਜਿਹੜਾ ਸ਼ੁਕਰਾਨਾ ਨਹੀਂ ਕਰਦਾ ਅਤੇ ਮੁਨਕਰ ਹੋ ਜਾਂਦਾ ਹੈ ਉਹ ਇੱਕ ਵੱਡਾ ਖਤਰਾ ਸਹੇੜਦਾ ਹੈ । ਉਹ ਕੀ ਹੈ ? ਇਸ ਬਾਰੇ ਗੁਰੂ ਮਹਾਰਾਜ ਫੁਰਮਾਂਦੇ ਹਨ:

ਖਾਦਾ ਪੈਨਦਾ ਮੂਕਰਿ ਪਾਇ ॥
ਤਿਸ ਨੋ ਜੋਹਹਿ ਦੂਤ ਧਰਮਰਾਇ ॥੧॥
ਤਿਸੁ ਸਿਉ ਬੇਮੁਖੁ ਜਿਨਿ ਜੀਉ ਪਿੰਡੁ ਦੀਨਾ ॥
ਕੋਟਿ ਜਨਮ ਭਰਮਹਿ ਬਹੁ ਜੂਨਾ ॥੧॥ ਰਹਾਉ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੯੫)

ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੫)

ਭਾਵ ਹੈ, ਕਿ ਜ਼ਿੰਦਗੀ ਦੇ ਹਾਲਾਤ ਜੈਸੇ ਵੀ ਹੋਣ - ਦੁੱਖ ਹੋਵੇ, ਸੁੱਖ ਹੋਵੇ,

ਗਮੀ ਹੋਵੇ, ਖੁਸ਼ੀ ਹੋਵੇ, ਅਮੀਰੀ ਹੋਵੇ, ਗਰੀਬੀ ਹੋਵੇ, ਅੰਦਰ ਅਰਦਾਸ ਅਤੇ ਸ਼ੁਕਰਾਨਾ ਹੋਣੇ ਚਾਹੀਦੇ ਹਨ । ਠੀਕ ਤਾਂ ਠੀਕ ਹੈ ਜੇ ਠੀਕ ਹੀ ਰਹੇ, ਸਾਡੀ ਦ੍ਰਿਸ਼ਟੀ ਵਿੱਚ ਜਿਹੜੀ ਵਿਗੜੀ ਹੋਈ ਸਥਿਤੀ ਹੈ, ਉਸਨੂੰ ਸੰਵਾਰਨ ਦੀ ਸਮਰੱਥਾ ਸਿਰਫ ਅਕਾਲਪੁਰਖ ਵਿੱਚ ਹੈ । ਇਸ ਲਈ, ਦੋਹਾਂ ਹਾਲਤਾਂ ਵਿੱਚ ਅਰਦਾਸ ਦੀ ਅਵਸ਼ਕਤਾ ਕਾਇਮ ਰਹਿੰਦੀ ਹੈ ।

*ਆਪਿ ਬਿਨਾਹੇ ਆਪਿ ਕਰੇ ਰਾਸਿ ॥*
*ਨਾਨਕ ਪ੍ਰਭ ਆਗੈ ਅਰਦਾਸਿ ॥੪॥੧੧॥੮੦॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੭੯)

ਚੂੰਕਿ ਅਰਦਾਸ ਰੋਜ਼ਾਨਾ ਜ਼ਿੰਦਗੀ ਦਾ ਇੱਕ ਅਤਿ ਲੋੜੀਂਦਾ ਅੰਗ ਹੋਣਾ ਬਣਦਾ ਹੈ, ਇਸ ਲਈ ਚੰਗਾ ਇਹ ਹੀ ਹੈ ਕਿ ਇਸ ਵਾਸਤੇ ਭੀ ਨਿਸਚਿਤ ਸਮਾਂ ਰੱਖਿਆ ਜਾਵੇ, ਜਿਵੇਂ ਬਾਕੀ ਅੰਗਾਂ ਲਈ ਕਰਦੇ ਹਾਂ - ਮਸਲਨ ਖਾਣ-ਪੀਣ ਲਈ, ਕੰਮ-ਕਾਜ ਲਈ, ਆਰਾਮ ਨੀਂਦ ਲਈ ਇਤਿਆਦਿ । **ਭਾਵੇਂ ਅਰਦਾਸ ਬੇਨਤੀ ਲਈ ਹਰ ਸਮਾਂ ਸ਼ੁਭ ਹੈ ਫਿਰ ਭੀ, ਮਹਾਂਪੁਰਖਾਂ ਦਾ ਤਜਰਬਾ ਹੈ ਕਿ, ਅੱਠਾਂ ਪਹਿਰਾਂ ਵਿੱਚ ਇੱਕ ਐਸਾ ਪਹਿਰ ਆਉਂਦਾ ਹੈ ਜਿਸ ਨੂੰ ਅੰਮ੍ਰਿਤ ਵੇਲਾ ਕਿਹਾ ਜਾਂਦਾ ਹੈ । ਉਸ ਵੇਲੇ ਦੀ ਕੀਤੀ ਪੁਕਾਰ ਦਰਗਾਹ ਵਿੱਚ ਜਲਦੀ ਸੁਣੀ ਜਾਂਦੀ ਹੈ ।**

*ਬਾਬੀਹਾ ਅੰਮ੍ਰਿਤ ਵੇਲੈ ਬੋਲਿਆ ਤਾਂ ਦਰਿ ਸੁਣੀ ਪੁਕਾਰ ॥*
*ਮੇਘੈ ਨੋ ਫੁਰਮਾਨੁ ਹੋਆ ਵਰਸਹੁ ਕਿਰਪਾ ਧਾਰਿ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੨੮੫)

ਗੁਰਮਤ ਦਾ ਅਧਿਐਨ ਦਸਦਾ ਹੈ ਕਿ **ਸਵਾ ਪਹਿਰ (ਭਾਵ ਪੌਣੇ ਚਾਰ ਘੰਟੇ) ਰਾਤ ਰਹਿੰਦੀ ਦਾ ਜੋ ਸਮਾਂ ਹੈ ਉਸ ਨੂੰ ਅੰਮ੍ਰਿਤ ਵੇਲਾ ਮੰਨਿਆ ਗਿਆ ਹੈ ।** ਉਹ ਐਸਾ ਸਮਾਂ ਹੁੰਦਾ ਹੈ ਜਦ ਕੁਦਰਤ ਵਿੱਚ ਪੂਰਨ ਟਿਕਾਓ ਕਾਇਮ ਹੋਇਆ ਹੁੰਦਾ ਹੈ । **ਇਸ ਨੂੰ ਬ੍ਰਹਮ ਮਹੂਰਤ ਵੀ ਕਹਿੰਦੇ ਹਨ । ਸਭ ਬੰਦਗੀ ਅਭਿਆਸ ਕਰਨ ਵਾਲਿਆਂ ਦੀਆਂ ਰੂਹਾਂ ਇਸ ਵੇਲੇ ਬ੍ਰਹਮ**

ਵਿੱਚ ਲੀਨ ਹੋਣ ਵਿੱਚ ਲੱਗੀਆਂ ਹੁੰਦੀਆਂ ਹਨ ਅਤੇ ਇੱਕ ਦੂਜੇ ਦੀ ਗੁਪਤ ਸਹਾਇਤਾ ਵੀ ਕਰਦੀਆਂ ਹਨ ।[੧] ਜਿਵੇਂ ਵਕਤ ਸਿਰ ਪਾਇਆ ਬੀਜ ਫੁਲਦਾ ਅਤੇ ਫਲਦਾ ਹੈ ਤਿਵੇਂ ਅੰਮ੍ਰਿਤ ਵੇਲੇ ਦੀ ਕੀਤੀ ਪੁਕਾਰ ਫਲਦੀ ਹੈ ।

ਝਾਲਾਘੇ ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ ॥
ਕਾਰ੍ਹਾ ਤੁਝੈ ਨ ਬਿਆਪਈ ਨਾਨਕ ਮਿਟੈ ਉਪਾਧਿ ॥੧॥
(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੫੫)

ਹਰਿ ਧਨੁ ਰਤਨੁ ਜਵੇਹਰੁ ਮਾਣਕੁ
ਹਰਿ ਧਨੈ ਨਾਲਿ ਅੰਮ੍ਰਿਤ ਵੇਲੈ ਵਤੈ ਹਰਿ ਭਗਤੀ ਹਰਿ ਲਿਵ ਲਾਈ ॥
ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ
ਭਗਤ ਖਾਇ ਖਰਚਿ ਰਹੇ ਨਿਖੁਟੈ ਨਾਹੀ ॥
ਹਲਤਿ ਪਲਤਿ ਹਰਿ ਧਨੈ ਕੀ ਭਗਤਾ ਕਉ ਮਿਲੀ ਵਡਿਆਈ ॥੩॥
ਹਰਿ ਧਨੁ ਨਿਰਭਉ ਸਦਾ ਸਦਾ ਅਸਥਿਰੁ ਹੈ ਸਾਚਾ
ਇਹੁ ਹਰਿ ਧਨੁ ਅਗਨੀ ਤਸਕਰੈ ਪਾਣੀਐ ਜਮਦੂਤੈ
ਕਿਸੈ ਕਾ ਗਵਾਇਆ ਨ ਜਾਈ ॥
ਹਰਿ ਧਨ ਕਉ ਉਚਕਾ ਨੇੜਿ ਨ ਆਵਈ ਜਮੁ ਜਾਗਾਤੀ ਡੰਡੁ ਨ ਲਗਾਈ॥੪॥
(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੩੪)

ਪ੍ਰਾਤਹਕਾਲਿ ਹਰਿ ਨਾਮੁ ਉਚਾਰੀ ॥
ਈਤ ਊਤ ਕੀ ਓਟ ਸਵਾਰੀ ॥੧॥
ਸਦਾ ਸਦਾ ਜਪੀਐ ਹਰਿ ਨਾਮ ॥

---

੧ The best time (to pray and meditate) is the very early morning when the spirit of repose is upon everything. All natural conditions will then be in your favour…. And the mind, strong and yet restful, will be receptive to spiritual instruction…. No saint, no holyman, no teacher of truth ever lived who did not rise early in the morning. James Allen

ਪੂਰਨ ਹੋਵਹਿ ਮਨ ਕੇ ਕਾਮ ॥੧॥ ਰਹਾਉ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੪੩)

**ਦੂਸਰਾ ਸਮਾਂ ਹੈ ਜਦ ਸਾਰੇ ਦਿਨ ਦੀ ਮਜੂਰੀ ਕਰ ਬੰਦਾ ਆਰਾਮ ਵਿੱਚ ਆਏ ।**

ਸਿਮਰਿ ਧਿਆਇ ਗਾਇ ਗੁਨ ਗੋਬਿੰਦ ਦਿਨੁ ਰੈਨਿ ਸਾਝ ਸਵੇਰੈ ॥੧॥ਰਹਾਉ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੪੩)

ਪ੍ਰੰਤੂ 'ਮਨ ਕੇ ਕਾਮ' ਦੀ ਪੂਰਤੀ ਲਈ ਮਨ ਪਾਸੋਂ ਹੀ ਸਾਵਧਾਨ ਰਹਿਣ ਦੀ ਅਵਸ਼ਕਤਾ ਹੈ । ਮਨ ਦਾ ਸੁਭਾਵ ਹੈ ਕਿ ਜਦ ਇਸ ਨੂੰ ਕਿਸੇ ਆਹਰੇ ਲਾਉ, ਖਾਸ ਕਰ ਨਾਮ ਵਿੱਚ, ਤਾਂ ਇਹ ਸਮਾਂ ਪਾ ਕੇ, ਖਚਰਪੁਨਾ ਕਰਨ ਲੱਗ ਜਾਂਦਾ ਹੈ । ਭਾਵ, ਇਹ ਬੇਧਿਆਨਾ, ਅਵੇਸਲਾ ਅਤੇ ਮਕੈਨੀਕਲ ਹੋ ਜਾਂਦਾ ਹੈ । ਐਸਾ ਹੋਣ ਨਾਲ ਅੰਦਰੋਂ ਤੀਬਰਤਾ ਘਟ ਜਾਂਦੀ ਹੈ । ਅਰਦਾਸ ਭਾਵੇਂ ਪ੍ਰਭਾਤੇ ਕਰੋ ਭਾਵੇਂ ਰਾਤੇ ਭਾਵੇਂ ਦਿਨ ਚੜ੍ਹੇ, ਭਾਵੇਂ ਦਿਨ ਅਸਤ ਹੋਇ, ਇਸ ਵਿੱਚ ਤੀਬਰਤਾ ਤੇ ਤੜਪ ਦਾ ਹੋਣਾ ਅਤਿ ਜ਼ਰੂਰੀ ਹੈ-ਇਸ ਦੀ ਸੁਣਵਾਈ ਲਈ । ਅਤੇ ਤੀਬਰਤਾ ਦੇ ਨਾਲ-ਨਾਲ ਪ੍ਰੇਮਾ ਭਗਤੀ ਦਾ ਜਜ਼ਬਾ ਵੀ ਚਾਹੀਏ । ਜਦ ਐਸਾ ਹੋਇਆ ਤਦ ਤੁਰੰਤ ਹੀ ਨਦਰ ਹੋਈ ।

ਕਲਮਲਿ ਹੋਈ ਮੇਦਨੀ ਅਰਦਾਸਿ ਕਰੇ ਲਿਵ ਲਾਇ ॥
ਸਚੈ ਸੁਣਿਆ ਕੰਨੁ ਦੇ ਧੀਰਕ ਦੇਵੈ ਸਹਜਿ ਸੁਭਾਇ ॥
ਇੰਦ੍ਰੈ ਨੋ ਫੁਰਮਾਇਆ ਵੁਠਾ ਛਹਬਰ ਲਾਇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੨੮੧)

**ਸੋ ਅਰਦਾਸ ਦਾ ਸਮਾਂ 'ਹਰ ਸਮਾਂ' ਹੈ । ਫੇਰ ਵੀ, ਅੰਮ੍ਰਿਤ ਵੇਲੇ ਉਠਦੇ ਸਾਰ ਅਤੇ ਰਾਤ ਨੂੰ ਆਰਾਮ ਕਰਨ ਦੇ ਸਮੇ, ਦੋ ਸਮੇਂ, ਸਾਡੇ ਲਈ ਬਹੁਤ ਉਚਿਤ ਹਨ ।**

# ਅਰਦਾਸ ਲਈ ਸਥਾਨ ਤੇ ਇਸ਼ਟ ਦੀ ਅਵਸ਼ਕਤਾ

ਅਰਦਾਸ ਲਈ ਜਗਹ ਉਹ ਚੰਗੀ ਹੈ ਜਿਥੇ ਆਰਾਧਨਾ ਲਈ ਸ਼ੋਕ ਜਾਗੇ । ਵੈਸੇ ਤਾਂ ਸਭ ਸਥਾਨ ਹੀ ਚੰਗੇ ਹਨ, ਪਰ ਕਈ ਵਿਸ਼ੇਸ਼ ਚੰਗੇ ਹਨ । ਗੁਰੂ ਵਾਕ ਹੈ:

*ਜਿਥੈ ਬੈਸਨਿ ਸਾਧ ਜਨ ਸੋ ਥਾਨੁ ਸੁਹੰਦਾ ॥*
*ਓਇ ਸੇਵਨਿ ਸੰਮ੍ਰਿਥੁ ਆਪਣਾ ਬਿਨਸੈ ਸਭੁ ਮੰਦਾ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੧੯)

ਉਪਰਲਾ ਮਹਾਂਵਾਕ ਇੱਕ ਬੁਨਿਆਦੀ ਅਸੂਲ ਦਾ ਵਰਣਨ ਕਰਦਾ ਹੈ । ਉਹ ਇਹ ਹੈ ਕਿ ਜਿਥੇ ਬੈਠ ਕੇ ਰੋਜ਼-ਰੋਜ਼ ਸਿਮਰਨ ਕੀਤਾ ਜਾਇ, ਅਰਦਾਸ ਬੰਦਗੀ ਕੀਤੇ ਜਾਣ ਉਥੋਂ ਸਭ ਮਾੜੇ ਪ੍ਰਭਾਵ ਨੱਠ ਜਾਂਦੇ ਹਨ ਅਤੇ ਉਸ ਵਾਤਾਵਰਨ ਵਿੱਚੋਂ ਸਭ ਮੰਦ-ਲਹਿਰੀਆਂ ਦੂਰ ਹੋ ਜਾਂਦੀਆਂ ਹਨ । ਇਸ ਲਈ, **ਉਚਿਤ ਹੈ ਕਿ ਆਪਣੇ ਰਿਹਾਇਸ਼ੀ ਮਕਾਨ ਵਿੱਚ ਕੋਈ ਕਮਰਾ ਜਾਂ ਸਥਾਨ ਨਿਸਚਿਤ ਕਰ ਦਿੱਤਾ ਜਾਇ ਜਿਥੇ ਬੈਠ ਕੇ ਪਾਠ ਸਿਮਰਨ ਆਦਿ ਦਾ ਅਭਿਆਸ ਕੀਤਾ ਜਾਇ । ਜਿਨ੍ਹਾਂ ਪਾਸ ਗੁੰਜਾਇਸ਼ ਹੋਵੇ ਉਹ ਐਸੇ ਸਥਾਨ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਰਕਾਸ਼ ਕਰਨ । ਜਦ ਘਰ ਵਿੱਚ ਬੈਠ ਕੇ ਅਰਦਾਸ-ਬੇਨਤੀ ਕਰਨੀ ਹੋਵੇ ਤਾਂ ਐਸਾ ਕਮਰਾ ਸਹਾਈ ਹੁੰਦਾ ਹੈ - ਅਰਦਾਸ ਵੇਲੇ ਇੱਕ ਚਿੱਤ ਹੋਣ ਵਿੱਚ । ਗੁਰਦਵਾਰੇ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ, ਭੀ ਸਹਾਈ ਹੁੰਦੇ ਹਨ ਇੱਕ ਚਿੱਤ ਅਰਦਾਸ ਕਰਨ ਵਿੱਚ ।**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਵਿੱਚ ਕੀ ਵਡਿਆਈ ਹੈ ? ਐਸਾ ਕੋਈ ਪੁੱਛਦੇ ਹਨ । ਐਸੇ ਸੱਜਣਾਂ ਪ੍ਰਤੀ ਬੇਨਤੀ ਹੈ ਕਿ ਅਰਦਾਸ ਲਈ ਇਸ਼ਟ ਦੀ ਅਵਸ਼ਕਤਾ ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਸ਼ਟ ਹਨ,

ਸਤਿਗੁਰਾਂ ਦਾ ਹਿਰਦਾ ਹਨ । ਇਸ ਲਈ, ਇਨ੍ਹਾਂ ਅੱਗੇ ਖੜੋ ਕੇ ਅਰਦਾਸ ਕਰਨੀ ਬਣਦੀ ਹੈ । ਕਈ ਸ਼ੰਕਾਵਾਦੀ ਪੁਰਸ਼ ਕਹਿੰਦੇ ਹਨ ਕਿ ਇਹ ਤਾਂ ਜਿਲਦ ਹੈ, ਰੁਮਾਲ ਹੈ । ਐਸਾ ਕਹਿਣਾ ਥੋੜ ਸਮਝੀ ਹੈ । ਰੁਮਾਲ ਅੰਦਰ ਜਿਲਦ ਵਿੱਚ ਇੱਕ ਤੱਤ ਵਸਤੂ ਲੁਕੀ ਪਈ ਹੈ ਜਿਸ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੋਝੀ ਦੇਂਦੇ ਹਨ । ਉਹ ਤੱਤ ਵਸਤੂ ਹੈ ਸ਼ਬਦ । ਅਤੇ ਸ਼ਬਦ ਆਦਿ ਤੋਂ ਗੁਰੂ ਹੈ ਜੋ ਬਾਨੀ ਥਾਨੀ ਆਪਣਾ ਪ੍ਰਗਟਾ ਕਰਦਾ ਹੈ-ਮਨੁਖਾਂ ਦੇ ਕਲਿਆਣ ਲਈ । ਗੁਰਵਾਕ ਹੈ:

*ਭਗਤ ਜਨਾ ਕੀ ਊਤਮ ਬਾਣੀ ਜੁਗਿ ਜੁਗਿ ਰਹੀ ਸਮਾਈ ॥੨੦॥*
*ਬਾਣੀ ਲਾਗੈ ਸੋ ਗਤਿ ਪਾਏ ਸਬਦੇ ਸਚਿ ਸਮਾਈ ॥੨੧॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੦੯)

**ਮੁੱਢ ਤੋਂ ਹੀ ਗੁਰੂ ਘਰ ਦੀ ਵਿਚਾਰ ਰਹੀ ਹੈ ਕਿ ਗੁਰੂ ਦਾ ਸਰੂਪ ਸ਼ਬਦ ਹੈ, ਬਾਣੀ ਹੈ**, ਜਿਵੇਂ ਕਿ ਸਾਖੀ ਹੈ:-

*ਪਿਰਥਾ ਤੇ ਖੇਡਾ ਸੋਇਨੀ ਜਾਤ ਦੇ ਖਤ੍ਰੀ ਹੈਸਨ । ਸਤਿਗੁਰਾਂ (ਸ੍ਰੀ ਗੁਰੂ ਨਾਨਕ ਦੇਵ ਜੀ) ਦੇ ਦਰਸ਼ਨ ਕਰਤਾਰਪੁਰ ਆਇ ।......ਜਿਸ ਵੇਲੇ ਗੁਰੂ ਦੇ ਹਜ਼ੂਰ ਆਇ ਬੈਠੇ, ਦੋਨੋ ਦਾ ਮਨ ਇਕਾਗਰ ਹੋ ਗਿਆ ।...... ਉਨ੍ਹਾਂ ਅਰਦਾਸ ਕੀਤੀ, 'ਜੀ ਗਰੀਬ ਨਿਵਾਜ ਅਸਾ ਨੂੰ ਆਪਣੇ ਚਰਨਾਂ ਦੀ ਸਰਣਿ ਰਖੀਏ...... ਬਚਨ ਹੋਇਆ, 'ਸਾਡੇ ਚਰਨ ਸਾਧ ਸੰਗਤਿ ਵਿੱਚ ਸਦਾ ਰਹਿੰਦੇ ਹਨ...... ਸਰੀਰ ਮੇਰਾ ਸਰਗੁਣ ਰੂਪ ਹੈ ਤੇ ਸ਼ਬਦ ਮੇਰਾ ਰਿਦਾ ਹੈ । ਸਰੀਰ ਨਾਲ ਮਿਲੋਗੇ ਤਾਂ ਫੇਰ ਭੀ ਵਿਛੜੋਗੇ, ਹੋਰ ਸ਼ਬਦਿ ਨਾਲ ਮਿਲੋਗੇ ਤਾਂ ਫਿਰ ਵਿਛੜੋਗੇ ਨਹੀਂ ।'*

ਭਾਈ ਸ: ਮਨੀ ਸਿੰਘ ਜੀ ਸ਼ਹੀਦ

ਭਾਈ ਨੰਦ ਲਾਲ ਜੀ ਦੱਸਦੇ ਹਨ ਕਿ ਦਸਮ ਪਾਤਸ਼ਾਹ ਜੀ ਦਾ ਬਚਨ ਹੈ:-

*ਦੋਹਰਾ ॥*
*ਤੀਨ ਰੂਪ ਹੈਂ ਮੋਹਿ ਕੈ ਸੁਨਹੁ ਨੰਦ ਚਿਤ ਲਾਇ ॥*
*ਨਿਰਗੁਣ ਸਰਗੁਣ ਗੁਰ ਸ਼ਬਦ ਕਹੋਂ ਤੁਹਿ ਸਮਝਾਇ ॥*

ਚੌਪਈ ॥

ਏਕ ਰੂਪ ਤਿਹ ਗੁਣ ਤੇ ਪਰੇ ॥ ਨੇਤਿ ਨੇਤਿ ਜਿਹ ਨਿਗਮ ਉਚਰੇ ॥.....
ਦੂਸਰ ਰੂਪ ਗ੍ਰੰਥ ਜੀ ਜਾਨ ॥ ਉਨਹਿ ਅੰਗ ਮੇਰੋ ਕਰ ਮਾਨ ॥
ਰੋਮ ਰੋਮ ਅੱਛਰ ਸੋ ਲਹਹੁ ॥ ਜਥਾਰਥ ਬਾਤ ਤੁਮ ਸੋਂ ਕਹਹੁ ॥
ਜੋ ਸਿਖ ਗੁਰ ਦਰਸ਼ਨ ਕੀ ਚਾਹਿ ॥ ਦਰਸ਼ਨ ਕਰੈ ਗ੍ਰੰਥ ਜੀ ਆਹਿ ॥
ਪ੍ਰਭਾਤ ਸਮੈ ਕਰ ਕੈ ਇਸਨਾਨ ॥ ਤੀਨ ਪ੍ਰਦਛਨਾ ਕਰੈ ਸੁਜਾਨ ॥

ਦੋਹਰਾ ॥

ਹਾਥ ਜੋੜ ਕਰ ਅਦਬ ਸੋਂ ਬੈਠੇ ਮੋਹਿ ਹਜ਼ੂਰ ॥
ਸੀਸ ਟੇਕ ਗੁਰ ਗ੍ਰੰਥ ਜੀ ਬਚਨ ਸੁਣੇ ਸੋ ਹਜ਼ੂਰ ॥੧੯॥

ਚੌਪਈ ॥

ਸ਼ਬਦ ਸੁਨੈ ਗੁਰ ਹਿਤ ਚਿਤ ਲਾਇ ॥ ਗਿਆਨ ਸ਼ਬਦ ਗੁਰ ਸੁਨੈ ਸੁਨਾਇ ॥
ਜੋ ਮਮ ਸਾਥ ਚਹੈ ਕਰਿ ਬਾਤ ॥ ਗ੍ਰੰਥ ਜੀ ਪੜਹਿ ਬਿਚਾਰਹਿ ਸਾਥ ॥
ਜੋ ਮੁਝ ਬਚਨ ਸੁਨਨ ਕੀ ਚਾਹਿ ॥ ਗ੍ਰੰਥ ਵਿਚਾਰ ਸੁਨਹੁ ਚਿਤ ਲਾਇ ॥
ਮੇਰਾ ਰੂਪ ਗ੍ਰੰਥ ਜੀ ਜਾਣ ॥ ਇਸ ਮਹਿ ਭੇਦ ਨ ਰੰਚਕ ਮਾਣ ॥

(ਰਹਿਤਨਾਮਾ ਭਾਈ ਨੰਦ ਲਾਲ ਜੀ)

ਸੋ, ਉੱਪਰ ਦੱਸੇ ਤਵਾਰੀਖੀ ਪਰਮਾਣਾ ਤੋਂ ਸਪੱਸ਼ਟ ਹੈ ਕਿ ਗੁਰੂ ਗ੍ਰੰਥ ਜੀ ਵਿੱਚ ਸਤਿਗੁਰਾਂ ਦਾ ਹਿਰਦਾ ਹੈ, ਨਿਰਗੁਣ ਸਰੂਪ ਹੈ । **ਜਿਵੇਂ ਖੁਸ਼ਬੂ ਫੁੱਲ ਵਿੱਚ ਸਮਾਈ ਹੁੰਦੀ ਹੈ ਤਿਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸਤਿਗੁਰਾਂ ਦੀ ਸਪਿਰਿਟ ਸਮਾਈ ਹੋਈ ਹੈ ।** ਹਰ ਤੱਤ ਵਸਤੂ ਸਥੂਲ ਵਿੱਚ ਸਮਾਈ ਹੁੰਦੀ ਹੈ । ਇਸੇ ਤਰ੍ਹਾਂ ਨਿਰਗੁਣ ਸਰਗੁਣ ਵਿੱਚ ਸਮਾਇਆ ਹੋਇਆ ਹੈ । ਜੇ ਕੋਈ ਕਹੇ ਕਿ ਮੈਨੂੰ ਫੁੱਲ ਦੀ ਖੁਸ਼ਬੋ ਤਾਂ ਚਾਹੀਦੀ ਹੈ ਪਰ ਫੁੱਲ ਨਹੀਂ ਚਾਹੀਦਾ, ਜਾਂ ਮੈਂ ਫੁੱਲ ਨੂੰ ਨਹੀਂ ਮੰਨਦਾ ਤਾਂ ਐਸਾ ਨਹੀਂ ਹੋ ਸਕਦਾ । ਜਿਵੇਂ ਤੱਤ ਸਤਿ ਦੀ ਸੋਝੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ ਮਿਲਦੀ ਹੈ, ਹੋਰ ਕਿਧਰੋਂ ਨਹੀਂ ਮਿਲਦੀ । ਇਸ ਲਈ, ਸ੍ਰੀ ਗੁਰੂ ਗ੍ਰੰਥ

ਸਾਹਿਬ ਜੀ ਸਭ ਦੇ ਇਸ਼ਟ ਹਨ । ਇਨ੍ਹਾਂ ਬਾਰੇ ਗੁਰਵਾਕ ਹੈ ।

*ਪੋਥੀ ਪਰਮੇਸਰ ਕਾ ਥਾਨੁ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੨੨੬)

ਅਤੇ ਮੁਬਾਰਕ ਹਨ ਉਹ, ਧੰਨਤਾਯੋਗ ਹਨ ਉਹ ਜਿਹੜੇ ਇਨ੍ਹਾਂ ਨੂੰ ਨਮਸਕਾਰ ਕਰਦੇ ਹਨ ਕਿਉਂ ਜੁ ਐਸੀ ਨਮਸਕਾਰ ਪ੍ਰਭੂ ਨੂੰ ਨਮਸਕਾਰ ਹੈ :

*ਪੂਰੇ ਤੇ ਪਰਧਾਨ ਨਿਵਾਵਹਿ ਪ੍ਰਭ ਮਥਾ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੦੯)

ਤੱਤ ਬਾਤ ਜੋ ਗੁਰਮਤ ਦੱਸਦੀ ਹੈ ਉਹ ਇਹ ਹੈ ਕਿ ਜਿਤਨੀ ਸ਼ਕਤੀ ਚਾਹੀਦੀ ਹੈ, ਜਿਤਨਾ ਅਨੰਦ ਚਾਹੀਦਾ ਹੈ, ਜਿਤਨੀ ਬਰਕਤ ਚਾਹੀਦੀ ਹੈ, ਜਿਤਨੀ ਸਫਲਤਾ ਚਾਹੀਦੀ ਹੈ ਸਭ ਸ਼ਬਦ ਵਿੱਚ ਹੈ :

*ਨਿਖੁਟਿ ਨ ਜਾਈ ਮੂਲਿ ਅਤੁਲ ਭੰਡਾਰਿਆ ॥*
*ਨਾਨਕ ਸਬਦੁ ਅਪਾਰੁ ਤਿਨਿ ਸਭੁ ਕਿਛੁ ਸਾਰਿਆ ॥੧॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੨੦)

ਇਹ ਅਪਾਰ ਸ਼ਬਦ ਹੀ ਅਕਾਲਪੁਰਖ ਦਾ ਵਿਆਪਕ ਸਰੂਪ ਹੈ, ਇਹ ਸ਼ਬਦ ਹੀ ਸਤਿਗੁਰੂ ਹੈ। ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਸ ਸ਼ਬਦ ਦੀ ਸੋਝੀ ਦੇਂਦੇ ਹਨ । ਇਸ ਲਈ, ਇਹ ਧੰਨ ਹਨ, ਧੰਨ ਹਨ, ਧੰਨ ਹਨ । ਤਾਂ ਤੇ ਅੰਤਰਮੁਖ ਹੋ ਕੇ ਅਤੇ ਨਿਮਾਣੇ ਹੋ ਕੇ ਇਨ੍ਹਾਂ ਅਗੇ :

*ਜੀਅ ਕੀ ਬਿਰਥਾ ਹੋਇ ਸੁ ਗੁਰ ਪਹਿ ਅਰਦਾਸਿ ਕਰਿ ॥*
*ਛੋਡਿ ਸਿਆਣਪ ਸਗਲ ਮਨੁ ਤਨੁ ਅਰਪਿ ਧਰਿ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੫੧੯)

ਕਈ ਸਵਾਲ ਕਰਦੇ ਹਨ ਕਿ ਪ੍ਰਾਪਤੀ ਤਾਂ ਪੂਰਬਲੇ ਕਰਮਾਂ ਕਰਕੇ ਹੋਣੀ ਹੈ; ਚੰਗੇ ਕਰਮ ਚੰਗਾ ਫਲ ਦੇਣਗੇ ਅਤੇ ਮੰਦੇ ਕਰਮ ਮੰਦਾ । ਫੇਰ ਇਸ਼ਟ

ਗੁਰੂ ਅੱਗੇ ਮੱਥਾ ਰਗੜਨ ਦੀ ਕੀ ਲੋੜ ਹੈ ? ਇਸ ਦਾ ਜਵਾਬ ਇਹ ਹੈ ਕਿ ਕਰਮ ਚੱਕਰ ਦੀ ਪਕੜ ਉਸ ਲਈ ਹੈ, ਜਾਂ ਤਦ ਤੱਕ ਹੈ, ਜਦ ਤੱਕ ਅੰਦਰੋਂ ਹਉਮੈਂ ਦੀ ਸਮਾਪਤੀ ਨਹੀਂ ਹੋਈ । ਜਦ ਅੰਦਰੋਂ ਹਉਂ ਨਸ਼ਟ ਹੋ ਜਾਇ, ਤਦੋਂ ਕਰਮ ਦਾ ਆਵਾਗਵਨ ਖਤਮ ਹੋ ਜਾਂਦਾ ਹੈ, ਜਿਵੇਂ ਕਿ ਗੁਰ ਫੁਰਮਾਨ ਹੈ :

*ਹੋਂਦਾ ਫੜੀਅਗੁ ਨਾਨਕ ਜਾਣੁ ॥*
*ਨਾ ਹਉ ਨਾ ਮੈ ਜੂਨੀ ਪਾਣੁ ॥੨॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੨੮੯)

ਇਸ਼ਟ-ਗੁਰੂ ਅੱਗੇ ਜੋ ਮੱਥਾ ਟੇਕਣਾ ਹੈ, ਇਹ ਹਉਮੈਂ ਨਵਿਰਤੀ ਦੇ ਰਾਹ ਪੁਰ ਚਲਣਾ ਹੈ । ਇਹ ਕਰਮ ਦੀ ਰੇਖ ਪੁਰ ਮੇਖ ਮਾਰਨ ਵਾਲਾ ਮਾਰਗ ਪਕੜਨਾ ਹੈ । **ਜਿਵੇਂ ਮੋਹਰ ਦੇ ਪੁੱਠੇ ਅੱਖਰ ਕੋਡੀ ਕਰ ਕੇ ਲਗਾਣ ਤੇ ਸਿੱਧੇ ਹੋ ਜਾਂਦੇ ਹਨ, ਇਸੇ ਤਰ੍ਹਾਂ ਗੁਰੂ ਅੱਗੇ ਮੱਥਾ ਟੇਕਿਆਂ, ਪੁੱਠੀ ਕਰਮ-ਲਿਖਤ ਸਿੱਧੀ ਹੋ ਜਾਂਦੀ ਹੈ ।** ਮਹਾਂਵਾਕ ਹੈ:

*ਚੂਕਾ ਭਾਰਾ ਕਰਮ ਕਾ ਹੋਏ ਨਿਹਕਰਮਾ ॥*
*ਸਾਗਰ ਤੇ ਕੰਢੈ ਚੜੇ ਗੁਰਿ ਕੀਨੇ ਧਰਮਾ ॥੩॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੦੦੨)

ਗੁਰੂ ਇਤਿਹਾਸ ਐਸੀਆਂ ਘਟਨਾਵਾਂ ਨਾਲ ਭਰਪੂਰ ਹੈ ਜਿਥੋਂ ਇਸ ਸਿਧਾਂਤ ਦੀ ਪੁਸ਼ਟੀ ਮਿਲਦੀ ਹੈ ਜਿਵੇਂ ਕਿ, ਇੱਕ ਜ਼ਿਕਰ ਆਉਂਦਾ ਹੈ:

*(ਗੁਰੂ ਨੌਵੇਂ ਪਾਤਸ਼ਾਹ) ਕੈਂਥਲੋਂ ਚਲ ਕੇ ਬਾਰਨੇ ਪਿੰਡ ਜਾ ਰਹੇ । ਉਥੇ ਇੱਕ ਘਰ ਜੱਟ ਸਿੱਖ ਦਾ ਸੀ, ਓਸੇ ਦਿਨ ਉਸ ਸਿੱਖ ਦਾ ਖੇਤ ਕੱਛਣ ਕਾਛੂ ਆਏ ਤਾਂ ਉਸ ਨੇ ਖੇਤ ਵਿੱਚ ਜਾਣਾ ਚਾਹਿਆ । ਗੁਰੂ ਜੀ ਬੋਲੇ ਤੇਰੀ ਸਹਾਇਤਾ ਗੁਰੂ ਕਰੇਗਾ, ਤੂੰ ਨਾ ਜਾਹ......ਖੇਤ ਮਿਣਿਆ, ਦੋ ਸੌ ਵਿਘੇ ਦਾ ਸੌ ਵਿਘਾ ਹੋਯਾ । ਸ਼ਰੀਕਾਂ ਨੇ ਕਹਿ ਕੇ ਫੇਰ ਜੇਉੜੀ ਫਿਰਾਈ, ਤਾਂ ਭੀ ਨ ਵਧਿਆ । ਅਧਾ ਕਣ ਲਗਾ.........”*

ਜਦ ਉੱਪਰਲੀ ਘਟਨਾ ਦਾ ਮਿਣਤੀ ਕਰਨ ਵਾਲੇ ਸਰਕਾਰੀ ਅਫਸਰ ਨੂੰ

ਪਤਾ ਲੱਗਾ ਤਾਂ ਉਹ ਗੁਰੂ ਸਾਹਿਬ ਦੇ ਦਰਸ਼ਨਾਂ ਨੂੰ ਆਇਆ ਅਤੇ ਆ ਕੇ ਗੁਰੂ ਮਹਾਰਾਜ ਪਾਸੋਂ ਇਸ ਘਟਨਾ ਦਾ ਕਾਰਨ ਪੁੱਛਿਆ । ਉੱਤਰ ਵਜੋਂ ਗੁਰੂ ਜੀ ਨੇ ਬਚਨ ਕੀਤਾ:

*"ਮੋਹਰ ਦੇ ਅੱਖਰ ਪੁੱਠੇ ਹੁੰਦੇ ਹਨ । ਜਦੋਂ ਕੋਡੀ ਕਰਕੇ ਲਾਈਦੀ ਹੈ ਸਿੱਧੇ ਹੋ ਜਾਂਦੇ ਹਨ । ਇਸੀ ਤਰ੍ਹਾਂ ਸਿੱਖ ਜਦੋਂ ਗੁਰੂ ਨੂੰ ਮੱਥਾ ਟੇਕਦਾ ਹੈ, ਉਸ ਦਾ ਭੀ ਭਾਗ ਉਘੜ ਆਉਂਦਾ ਹੈ ।"*

ਸਾਖੀ ਪੋਥੀ

ਤਾਂ ਤੇ ਉਚਿਤ ਹੈ :

*ਜੇ ਕੋ ਭਲਾ ਲੋੜੈ ਭਲ ਅਪਨਾ ਗੁਰ ਆਗੈ ਢਹਿ ਢਹਿ ਪਾਵੈਗੋ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੧੦)

ਇਸ ਤੋਂ ਇਲਾਵਾ ਇਸ਼ਟ ਗੁਰੂ ਦੀ ਬਖਸ਼ਿਸ਼-ਦ੍ਰਿਸ਼ਟੀ ਵਿੱਚ ਇੱਕ ਬਰਕਤ ਹੁੰਦੀ ਹੈ, ਇੱਕ ਰੱਜ ਹੁੰਦਾ ਹੈ ਜੋ ਕਿ ਪ੍ਰਾਪਤ ਵਸਤੂ ਵਿੱਚ ਪੈ ਜਾਂਦਾ ਹੈ । ਜਿਵੇਂ ਰਸ ਹੀਨ ਫਲ ਸੁਆਦ ਨਹੀਂ ਦੇਂਦਾ ਇਸੇ ਤਰ੍ਹਾਂ ਗੁਰੂ-ਦ੍ਰਿਸ਼ਟੀ ਤੋਂ ਸੱਖਣੀ ਪ੍ਰਾਪਤ ਵਸਤੂ ਖੁਸ਼ੀ ਨਹੀਂ ਦੇਂਦੀ ਅਤੇ ਨਾ ਹੀ ਤ੍ਰਿਖਾ ਮਿਟਾਂਦੀ ਹੈ:

*ਦੇਹਿ ਦੇਹਿ ਆਖੈ ਸਭੁ ਕੋਈ ਜੈ ਭਾਵੈ ਤੈ ਦੇਇ ॥*
*ਗੁਰੂ ਦੁਆਰੈ ਦੇਵਸੀ ਤਿਖਾ ਨਿਵਾਰੈ ਸੋਇ ॥੩੦॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੩੩)

*ਲਖ ਖੁਸੀਆ ਪਾਤਿਸਾਹੀਆ ਜੇ ਸਤਿਗੁਰੁ ਨਦਰਿ ਕਰੇਇ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੪੪)

ਇਸ ਜਹਾਨ ਵਿੱਚ ਇਸ਼ਟ, ਪ੍ਰਭੂ ਦਾ ਪ੍ਰਤੀਕ ਹੁੰਦਾ ਹੈ । ਇਸ ਲਈ ਇਸ਼ਟ ਦਾ ਮਾਨ ਸਤਿਕਾਰ ਪ੍ਰਭੂ ਦਾ ਮਾਨ ਸਤਿਕਾਰ ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤਾਂ ਪ੍ਰਭੂ ਦਾ ਵਰਣਾਤਮਕ ਸਰੂਪ ਹਨ ।

ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੫੧੫)

ਇਸ ਦ੍ਰਿਸ਼ਟੀ ਤੋਂ ਬਣ ਆਉਂਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਵੱਧ ਤੋਂ ਵੱਧ ਸਤਿਕਾਰ ਕੀਤਾ ਜਾਇ । ਇਹ ਸਤਿਕਾਰ ਦਿਲੋਂ ਇਮਾਨਦਾਰੀ ਨਾਲ ਹੋਣਾ ਚਾਹੀਦਾ ਹੈ । ਜਿਹੜੇ ਸੱਜਣ ਇਨ੍ਹਾਂ ਦੀ ਹਜ਼ੂਰੀ ਵਿੱਚ ਕੋਈ ਖੋਟ ਕਰਦੇ ਹਨ ਜਾਂ ਇਨ੍ਹਾਂ ਦੇ ਪੁਜਾਰੀ ਅਤੇ ਸਿੱਖ ਸੇਵਕ ਹੋਣ ਦਾ ਦਾਹਵਾ ਕਰਦੇ ਹੋਇ ਇਨ੍ਹਾਂ ਦੀ ਆੜ ਵਿੱਚ ਆਪਣਾ ਵਿਵਹਾਰ ਕਾਰ ਜਾਂ ਸੰਤਗੀਰੀ ਜਾਂ ਲੀਡਰੀ ਚਲਾਂਦੇ ਹਨ ਉਹ ਆਪਣੇ ਉੱਪਰ, ਇੱਕ ਔਗੁਣਾਂ ਦੀ ਪੰਡ ਖੜ੍ਹੀ ਕਰ ਰਹੇ ਹਨ। ਇਨ੍ਹਾਂ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ) ਲਈ ਮਨ ਵਿੱਚ ਹਰ ਵਕਤ ਆਦਰ ਭਾਵ ਲੋੜੀਏ । ਅਤੇ, ਇਨ੍ਹਾਂ ਦੀ ਹਜ਼ੂਰੀ ਵਿੱਚ ਤਾਂ ਮਨ ਅੰਦਰ ਭਉ ਅਤੇ ਭਾਉ ਲੋੜੀਏ । ਤਨ ਤੇ ਮਨ ਦਾ ਰਉ ਰੁਖ ਐਸਾ ਸਤਿਕਾਰ ਅਤੇ ਨਿਮਰਤਾ ਭਰਪੂਰ ਹੋਵੇ ਜਿਸ ਤੋਂ ਪ੍ਰਗਟ ਹੋਵੇ ਕਿ ਇਨ੍ਹਾਂ ਨੂੰ ਐਸਾ ਆਦਰ ਮਾਨ ਦਿੱਤਾ ਜਾ ਰਿਹਾ ਜਿਵੇਂ ਕਿ ਇਹ ਹਨ:

ਗੁਰੂ ਗ੍ਰੰਥ ਜੀ ਮਾਨਯੋ ਪ੍ਰਗਟ ਗੁਰਾਂ ਕੀ ਦੇਹ ।

# ਅਰਦਾਸ ਵਿੱਚ ਕੈਸੀ ਜਾਚਨਾ

ਕਈ ਕਹਿੰਦੇ ਹਨ ਕਿ ਪ੍ਰਭੂ ਪਾਸੋਂ ਦੁਨਿਆਵੀਂ ਪਦਾਰਥ ਨਹੀਂ ਮੰਗਣੇ ਚਾਹੀਦੇ, ਸਿਰਫ ਨਾਮ ਦੀ ਜਾਚਨਾ ਕਰਨੀ ਚਾਹੀਦੀ ਹੈ । ਪ੍ਰੰਤੂ ਗੁਰੂ ਘਰ ਵਿੱਚ ਐਸੀ ਰੋਕ ਨਹੀਂ । ਗੁਰਮਤ ਦੀ ਦ੍ਰਿਸ਼ਟੀਕੋਣ ਇਹ ਹੈ ਕਿ ਜੈਸੀ ਕਿਸੇ ਦੀ ਅਵਸਥਾ ਹੈ ਵੈਸੀ ਜਾਚਨਾ ਕਰੇ । ਦੁਨਿਆਵੀ ਪਦਾਰਥਾਂ ਕੀ ਮੰਗ ਗਲਤ ਬਾਤ ਨਹੀਂ ਜਿਵੇਂ ਕਿ ਗੁਰਵਾਕ ਹਨ ।

*ਜਨ ਕੋ ਪ੍ਰਭੁ ਸੰਗੇ ਅਸਨੇਹੁ ॥*
*ਸਾਜਨੋ ਤੂ ਮੀਤੁ ਮੇਰਾ ਗ੍ਰਿਹਿ ਤੇਰੈ ਸਭੁ ਕੇਹੁ ॥੧॥ ਰਹਾਉ ॥*
*ਮਾਨੁ ਮਾਂਗਉ ਤਾਨੁ ਮਾਂਗਉ ਧਨੁ ਲਖਮੀ ਸੁਤ ਦੇਹ ॥੧॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੦੮)

*ਸਭੁ ਕਿਛੁ ਤੁਮ ਤੇ ਮਾਗਨਾ ਵਡਭਾਗੀ ਪਾਏ ॥*
*ਨਾਨਕ ਕੀ ਅਰਦਾਸਿ ਪ੍ਰਭ ਜੀਵਾ ਗੁਨ ਗਾਏ ॥੪॥੧੨॥੪੨॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੮੧੧)

ਹਾਂ, ਗੁਰਮਤ ਦੀ ਇਸ ਸਬੰਧ ਵਿੱਚ ਇੱਕ ਸੂਚਨਾ ਜ਼ਰੂਰ ਹੈ । **ਮੰਗੀਏ ਤੇ ਮਾਨੀਏ ਦੁਨਿਆਵੀ ਪਦਾਰਥ ਬੇਸ਼ਕ । ਇਹਨਾਂ ਵਿੱਚ ਉਲਝ ਕੇ ਆਪਣੇ ਨੁਕਤੇ ਜਾਂ ਨਿਸ਼ਾਨੇ ਨੂੰ ਨਾ ਭੁੱਲ ਜਾਈਦੇ ।** ਮਾਨ, ਤਾਨ, ਸੁਤ, ਲਖਸ਼ਮੀ, ਸੁਖ-ਸੰਪਤਿ ਮਾੜੇ ਨਹੀਂ, ਜੇ ਇਹਨਾਂ ਨੂੰ ਪਾ ਕੇ ਇਹਨਾਂ ਵਿੱਚ ਹੀ ਡੁੱਬ ਨਾ ਜਾਇ । ਗੁਰਮਤ ਦਾ ਸੁਝਾਉ ਇਹ ਹੈ ਕਿ ਜੈਸੀ ਵੀ ਅਵਸਥਾ ਹੋਵੇ- ਸੁਖ ਸੰਪਤਿ ਭਰਪੂਰ ਜਾਂ ਇਸ ਦੇ ਵਿਪਰੀਤ-ਉਸ ਨੂੰ ਹੁਕਮ ਕੀ ਖੇਡ ਜਾਣ ਕੇ ਮਨੋਬਿਰਤੀ ਨੂੰ ਇਸ ਤੋਂ ਅਟੰਕ ਰੱਖੇ ਅਤੇ ਇਸ ਵਿੱਚ ਦਾਤੇ ਨੂੰ ਨਾ ਭੁੱਲ ਜਾਇ ।

ਹੁਕਮਿ ਰਜਾਈ ਸਾਖਤੀ ਦਰਗਹ ਸਚੁ ਕਬੂਲੁ ॥
ਸਾਹਿਬੁ ਲੇਖਾ ਮੰਗਸੀ ਦੁਨੀਆ ਦੇਖਿ ਨ ਭੂਲੁ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੦੯੦)

ਪ੍ਰੰਤੂ ਜੇ ਪ੍ਰਭੂ ਦਾਤੇ ਨੂੰ ਭੁਲਾ ਕੇ ਮਨੋਬਿਰਤੀ ਰਾਜ ਭਾਗ ਵਿੱਚ ਦੁਨਿਆਵੀ ਠਾਠ-ਬਾਠ ਵਿੱਚ, ਐਸ਼ ਆਰਾਮ ਵਿੱਚ ਉਲਝ ਗਈ ਤਾਂ ਜੀਵਾਤਮਾ ਨੂੰ ਕਰੜੀ ਸਜਾ ਮਿਲਣ ਦੀ ਸੰਭਾਵਨਾ ਹੈ । ਇਸ ਸੰਬੰਧ ਵਿੱਚ ਸਾਹਿਬ ਫੁਰਮਾਂਦੇ ਹਨ :-

ਰਾਜ ਮਿਲਕ ਸਿਕਦਾਰੀਆ ਰਸ ਭੋਗਣ ਬਿਸਥਾਰ ॥
ਬਾਗ ਸੁਹਾਵੇ ਸੋਹਣੇ ਚਲੈ ਹੁਕਮੁ ਅਫਾਰ ॥
ਰੰਗ ਤਮਾਸੇ ਬਹੁ ਬਿਧੀ ਚਾਇ ਲਗਿ ਰਹਿਆ ॥
ਚਿਤਿ ਨ ਆਇਓ ਪਾਰਬ੍ਰਹਮੁ ਤਾ ਸਰਪ ਕੀ ਜੂਨਿ ਗਇਆ ॥੬॥
ਬਹੁਤੁ ਧਨਾਢਿ ਅਚਾਰਵੰਤੁ ਸੋਭਾ ਨਿਰਮਲ ਰੀਤਿ ॥
ਮਾਤ ਪਿਤਾ ਸੁਤ ਭਾਈਆ ਸਾਜਨ ਸੰਗਿ ਪਰੀਤਿ ॥
ਲਸਕਰ ਤਰਕਸਬੰਦ ਬੰਦ ਜੀਉ ਜੀਉ ਸਗਲੀ ਕੀਤ ॥
ਚਿਤਿ ਨ ਆਇਓ ਪਾਰਬ੍ਰਹਮੁ ਤਾ ਖੜਿ ਰਸਾਤਲਿ ਦੀਤ ॥੭॥
ਕਾਇਆ ਰੋਗੁ ਨ ਛਿਦ੍ਰੁ ਕਿਛੁ ਨਾ ਕਿਛੁ ਕਾੜਾ ਸੋਗੁ ॥
ਮਿਰਤੁ ਨ ਆਵੀ ਚਿਤਿ ਤਿਸੁ ਅਹਿਨਿਸਿ ਭੋਗੈ ਭੋਗੁ ॥
ਸਭ ਕਿਛੁ ਕੀਤੋਨੁ ਆਪਣਾ ਜੀਇ ਨ ਸੰਕ ਧਰਿਆ ॥
ਚਿਤਿ ਨ ਆਇਓ ਪਾਰਬ੍ਰਹਮੁ ਜਮਕੰਕਰ ਵਸਿ ਪਰਿਆ ॥੮॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੦)

ਇਸ ਲਈ, ਭਲਾਈ ਇਸ ਵਿੱਚ ਹੈ ਕਿ ਸਿਮਰਨ ਵਿੱਚ ਜੀਵੋ ਅਤੇ ਜੋ ਮੰਗੋ, ਆਪਣੇ ਆਪ ਨੂੰ ਬੇਖੁਦੀ ਅਤੇ ਰਜ਼ਾ ਦੀ ਤਾਬਿਆ ਹੇਠ ਰੱਖ ਕੇ ਮੰਗੋ । ਬੇਖੁਦੀ ਤੋਂ ਭਾਵ ਹੈ ਪ੍ਰਭੂ ਦੀ ਆਗਿਆ ਵਿੱਚ ਰਹਿਣਾ ਅਤੇ ਰਜ਼ਾ ਤੋਂ ਭਾਵ ਹੈ ਪ੍ਰਭੂ ਦੀ ਮਰਜ਼ੀ ਹੇਠ ਚੱਲਣਾ । ਇਹ ਹੀ ਗੁਰਮਤ ਦਾ ਮੁੱਢਲਾ

ਅਤੇ ਬੁਨਿਆਦੀ ਅਸੂਲ ਹੈ:

*ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥੧॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧)

ਸਮੱਸਿਆਵਾਂ ਭਰਪੂਰ ਰੋਜ਼ਾਨਾ ਜ਼ਿੰਦਗੀ ਵਿੱਚ ਇਸ ਅਸੂਲ ਦਾ ਅਰਥ ਇੰਜ ਕਿ ਜੋ ਸਮੱਸਿਆ ਜਾਂ ਕਿਰਤ-ਕਰਮ ਸਹਿਜ ਸੁਭਾਇ ਆਪਣੇ ਹਿੱਸੇ ਆਵਨ ਉਨ੍ਹਾਂ ਨੂੰ ਪ੍ਰਭ ਦੇ ਹੁਕਮ ਵਿੱਚ ਆਇ ਮੰਨ ਕੇ ਉਨ੍ਹਾਂ ਨੂੰ ਆਪਣੇ ਵਿਤ ਮੁਤਾਬਿਕ ਪੂਰਨ ਸੁਯੋਗਤਾ ਅਤੇ ਸੁਚੱਜਤਾ ਨਾਲ ਨਿਬਾਹੀਏ ਅਤੇ ਫਲ ਪ੍ਰਭੂ ਦੀ ਮਰਜ਼ੀ ਪੁਰ ਛੱਡੀਏ।[੧]

ਕਈ ਕਹਿੰਦੇ ਹਨ ਕਿ ਬੇਖੁਦੀ ਅਤੇ ਰਜ਼ਾ ਵਿੱਚ ਗਿਆ ਮਨੁੱਖ ਢਿੱਲਾ ਪੈ ਜਾਂਦਾ ਹੈ ਅਤੇ ਸੰਘਰਸ਼ ਤੇ ਸੰਗਰਾਮ ਨਹੀਂ ਕਰ ਸਕਦਾ । **ਗੁਰਮਤ ਦੀ ਦ੍ਰਿਸ਼ਟੀ ਤੋਂ ਐਸਾ ਸਮਝਣਾ ਭੁੱਲ ਹੈ । ਗੁਰਮਤ ਦੀ ਤਾਂ ਇਹ ਪ੍ਰੇਰਨਾ ਹੈ ਕਿ ਜਿਸ ਖਵਾਹਸ਼ ਨੂੰ ਪੂਰਾ ਕਰਨਾ ਹੋਵੇ ਉਸ ਦਾ ਫੁਰਨਾ ਹੋਣ ਤੇ ਉਸ ਦਾ ਖਿਆਲ ਛੱਡ ਦਿਉ ਅਤੇ ਉਸ ਨੂੰ ਪੂਰਾ ਕਰਨ ਵਿੱਚ ਪੂਰੀ ਤਰ੍ਹਾਂ ਜੁਟ ਪਵੋ । ਜੁਟਣ ਤੋਂ ਪਹਿਲੇ ਅਕਾਲਪੁਰਖ ਦੀ ਓਟ ਮੰਗੋ, ਅਤੇ ਮਗਰੋਂ ਜੋ ਸਿੱਟਾ ਨਿਕਲੇ ਉਸ ਨੂੰ ਪ੍ਰਭੂ ਦੀ ਮਰਜ਼ੀ ਸਮਝ ਕੇ ਪ੍ਰਸੰਨ ਚਿੱਤ ਰਵੋ ।**[੨]

ਦੁਨੀਆਂ ਦੇ ਇਤਿਹਾਸ ਵਿੱਚ ਦਸਮ ਪਾਤਸ਼ਾਹ ਦਾ ਜੀਵਨ ਚਰਿੱਤ੍ਰ ਸੰਘਰਸ਼ ਤੇ ਸੰਗਰਾਮ ਦਾ ਸਭ ਤੋਂ ਉਤਮ ਨਮੂਨਾ ਹੈ । ਆਪ ਬੇਖੁਦੀ ਅਤੇ ਰਜ਼ਾ ਦਾ ਮੁਜਸਮਾ ਸਨ ਜਾਂ ਪਰਤੱਖ ਦੇਹ-ਸਰੂਪ ਸਨ । ਸੰਗਰਾਮ ਲਈ ਆਪ ਦੀ ਅਰਦਾਸ ਬੇਨਤੀ ਹੈ :

---

੧ Prayer is not a substitute for work; it is a desperate effort to work further and to be efficient beyond the range of one's powers. It is not the lazy who are most inclined to prayer, those pray most who care most, and who, having worked hard find it intolerable to be defeated.Geore Satayana

੨ ਅਰਦਾਸ ਕਰਨੀ ਚਾਹੀਦੀ ਹੈ ਕਿ 'ਗੁਰ ਥਾਪੀ ਦਿਤੀ ਕੰਡਿ ਜੀਓ' ਹੋ ਜਾਵੇ ਤੇ ਹਰ ਘੋਲ ਮਗਰੋਂ ਫਤਹ ਹੋਵੇ ।ਭ: ਵੀਰ ਸਿੰਘ

ਹੇ ਰਵਿ ਹੇ ਸਸਿ ਹੇ ਕਰਣਾਨਿਧਿ ਮੇਰੀ ਅਬੈ ਬਿਨਤੀ ਸੁਨ ਲੀਜੈ ॥
ਔਰ ਨ ਮਾਂਗਤ ਹਉ ਤੁਮ ਤੇ ਕਛੁ ਚਾਹਤ ਹੋਂ ਚਿਤ ਮੈਂ ਸੋਈ ਕੀਜੈ ॥
ਸ਼ਸਤ੍ਰਨ ਸੋਂ ਅਤਿ ਹੀ ਰਣ ਭਤਿਰ ਜੂਝ ਮਰੋਂ ਤਉ ਸਾਚ ਪਤੀਜੈ ॥
ਸੰਤ ਸਹਾਇ ਸਦਾ ਜਗ ਮਾਇ
ਕ੍ਰਿਪਾ ਕਰ ਸਯਾਮ ਇਹੈ ਬਰ ਦੀਜੈ ॥੧੯੦੦॥੮੮੪॥

(ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ)

ਉਪਰਲੇ ਮਹਾਂਵਾਕਾਂ ਤੋਂ ਸਪੱਸ਼ਟ ਹੈ ਕਿ ਬੇਖੁਦੀ ਅਤੇ ਰਜ਼ਾ ਵਿੱਚ ਪ੍ਰੋਤਾ ਪੁਰਸ਼ ਢਿੱਲੜ ਨਹੀਂ ਹੁੰਦਾ, ਬਲਕਿ ਮਜ਼ਬੂਤ ਅਤੇ ਪੂਰਾ ਸੂਰਾ ਹੁੰਦਾ ਹੈ । ਹਾਂ, ਉਹ ਖੁਦੀ ਪਰਸਤਾਂ ਵਾਂਗ ਸਫਲਤਾ ਪ੍ਰਾਪਤੀ ਸਮੇਂ ਆਫਰ ਨਹੀਂ ਜਾਂਦਾ ਅਤੇ ਵਿਪਰੀਤ ਸਥਿਤੀ ਵੇਲੇ ਮੁਰਝਾ ਨਹੀਂ ਜਾਂਦਾ । ਉਹ ਇੱਕ ਰਸ ਅਤੇ ਇੱਕ ਸੁਰ ਬਿਰਤੀ ਦਾ ਮਾਲਕ ਹੁੰਦਾ ਹੈ । ਇਹ ਅਵਸਥਾ ਜਣੇ-ਖਣੇ ਦੀ ਨਹੀਂ ਹੋ ਸਕਦੀ । ਇਸ ਦੀ ਪ੍ਰਾਪਤੀ ਲਈ ਮਨੁੱਖ ਨੂੰ ਅਭਿਆਸ ਕਮਾਈ ਦੀ ਲੋੜ ਹੈ । ਦੁਨੀਆਂ ਵਿੱਚ ਬਗੈਰ ਕਮਾਈ ਕਰਨ ਦੇ ਕੋਈ ਖੱਟੀ ਨਹੀਂ ਹੁੰਦੀ । ਐਸਾ ਹੀ ਅਰਦਾਸ ਮਾਰਗ ਤਥਾ ਅਧਿਆਤਮ ਮਾਰਗ ਦੀ ਹਾਲਤ ਹੈ । ਜਦ ਤੱਕ ਸੁਰਤਿ ਨੌਂ ਦਵਾਰਿਆਂ ਵਿੱਚ ਹੀ ਵਿਚਰਦੀ ਹੈ ਅਤੇ ਇਹਨਾਂ ਦੇ ਰਸਾਂ ਦੀ ਪ੍ਰਾਪਤੀ ਲਈ ਹੀ ਉਪਰਾਲਾ ਕਰਦੀ ਹੈ ਉਤਨਾ ਚਿਰ ਬੇਖੁਦੀ ਅਤੇ ਰਜ਼ਾ ਦੇ ਸਿਖਰ ਤੱਕ ਨਹੀਂ ਪਹੁੰਚਦੀ । ਅਤੇ **ਸਿਖਰ ਤੇ ਪਹੁੰਚਣ ਲਈ ਅਭਿਆਸ ਕਮਾਈ ਇਹ ਹਨ ਜੋ ਰੋਜ਼-ਰੋਜ਼ ਸੁਰਤਿ ਨੂੰ ਨੌਂ ਦਵਾਰਿਆਂ ਵਿਚੋਂ ਗੁਰ ਸ਼ਬਦ ਰਾਹੀਂ ਸਮੇਟੇ, ਅਤੇ ਸੂਖਮਤਾ ਵਿੱਚ ਜਾਏ ।** ਸੂਖਮ ਹੋਈ ਸੁਰਤਿ ਅੰਦਰ 'ਸ਼ਬਦ ਅਪਾਰੁ' ਦੀ ਰੌ ਨਾਲ ਇੱਕ ਸੁਰ ਹੁੰਦੀ ਹੈ ਅਤੇ ਆਪਣੇ ਆਪ ਨੂੰ ਖੋਂਹਦੀ ਹੈ ਜਾਂ ਬੇਖੁਦ ਹੁੰਦੀ ਹੈ । ਕੁਝ ਇਸ ਤਰ੍ਹਾਂ ਸਮਝੋ ਜਿਵੇਂ ਕੋਈ ਨਦੀ ਸਮੁੰਦਰ ਨਾਲ ਮਿਲ ਕੇ ਖੁਦੀ ਖੋਂਹਦੀ ਹੈ। ਬੇਖੁਦੀ ਅਤੇ ਰਜ਼ਾ ਦੀ ਸਿਖਰ ਅਵਸਥਾ ਬਾਰੇ ਗੁਰਬਾਣੀ ਦਾ ਸੰਕੇਤ ਹੈ:

ਖੁਦੀ ਮਿਟੀ ਤਬ ਸੁਖ ਭਏ ਮਨ ਤਨ ਭਏ ਅਰੋਗ ॥
ਨਾਨਕ ਦ੍ਰਿਸਟੀ ਆਇਆ ਉਸਤਤਿ ਕਰਨੈ ਜੋਗੁ ॥੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੬੦)

ਖੁਦੀ ਮਿਟੀ ਚੂਕਾ ਭੋਲਾਵਾ ਗੁਰਿ ਮਨ ਹੀ ਮਹਿ ਪ੍ਰਗਟਾਇਆ ਜੀਉ ॥੩॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੦੪)

ਪ੍ਰਗੇ ਹੋਇ ਪ੍ਰਾਣੀ ਦੀ ਦ੍ਰਿਸ਼ਟੀ ਇੱਕ ਵੱਡਾ ਪਲਟਾ ਖਾਂਦੀ ਹੈ ਅਤੇ ਉਹ ਸਭ ਵਿੱਚ ਆਪਣੇ ਆਪ ਨੂੰ ਦੇਖਦਾ ਹੈ । ਉਸ ਦੀ ਜੋ ਅਵਸਥਾ ਹੁੰਦੀ ਹੈ, ਇਸ ਦੇ ਬਿਆਨ ਲਈ ਲਫਜ਼ ਨਹੀਂ ਮਿਲਦੇ ।

ਪ੍ਰੰਤੂ ਜਦ ਤੱਕ ਮਨੁੱਖ ਖੁਦੀ ਦੀ ਸੀਮਾ ਵਿੱਚ ਵਿਚਰਦਾ ਹੈ-ਵਾਸਤਵ ਵਿੱਚ ਸਾਡੀ ਸਾਰਿਆਂ ਦੀ ਇਹ ਹੀ ਅਵਸਥਾ ਹੈ-ਤਦ ਤੱਕ ਇਹ ਬਣ ਆਉਂਦਾ ਹੈ ਕਿ ਅਸੀਂ ਜੋ ਵੀ ਮਾਦੀ ਪਦਾਰਥ ਪ੍ਰਭੂ ਪਾਸੋਂ ਮੰਗੀਏ, ਨਾਲ ਦੇ ਨਾਲ, ਇਹ ਭੀ ਅਰਦਾਸ ਕਰੀਏ ਕਿ ਹੇ ਸਚੇ ਪਾਤਸ਼ਾਹ ਜੋ ਦੇਈਂ ਆਪਣੀ ਰਜ਼ਾ ਵਿੱਚ ਦੇਈਂ, ਜੋ ਕਰਾਈ ਆਪਣੀ ਰਜ਼ਾ ਵਿੱਚ ਕਰਾਈ ਚੂੰਕਿ ਚੰਗੇ ਮੰਦੇ ਦੀ ਪੂਰੀ ਸੋਝੀ ਸਾਡੇ ਵਿੱਚ ਨਹੀਂ ।[੧]

ਸੋਈ ਕਰਾਇ ਜੋ ਤੁਧੁ ਭਾਵੈ ॥
ਮੋਹਿ ਸਿਆਣਪ ਕਛੂ ਨ ਆਵੈ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੨੬)

ਆਪਣੇ ਭਾਣੇ ਵਿਚਿ ਸਦਾ ਰਖੁ ਸੁਆਮੀ ਹਰਿ ਨਾਮੋ ਦੇਹਿ ਵਡਿਆਈ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੩੩)

ਮੇਰੇ ਹਰਿ ਜੀਉ ਸਭੁ ਕੋ ਤੇਰੈ ਵਸਿ ॥

---

੧
When we ask for temporal things, we should always add, if it be God's will and if it be for my soul's health. But when we pray for virtues, we need add no qualifications for these are God's own working.ECKHART

ਅਸਾ ਜੋਰੁ ਨਾਹੀ ਜੇ ਕਿਛੁ ਕਰਿ ਹਮ ਸਾਕਹ
ਜਿਉ ਭਾਵੈ ਤਿਵੈ ਬਖਸਿ ॥੧॥ ਰਹਾਉ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੩੬)

ਸਭੁ ਕਿਛੁ ਕੀਤਾ ਤੇਰਾ ਵਰਤੈ ਕਿਆ ਹਮ ਬਾਲ ਗੁਪਾਲਾ ॥
ਰਾਖਿ ਲੇਹੁ ਨਾਨਕੁ ਜਨੁ ਤੁਮਰਾ ਜਿਉ ਪਿਤਾ ਪੂਤ ਕਿਰਪਾਲਾ ॥੪॥੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੦੮)

ਮਨੁ ਤਨੁ ਆਗੈ ਜੀਅੜਾ ਤੁਝ ਪਾਸਿ ॥
ਜਿਉ ਭਾਵੈ ਤਿਉ ਰਖਹੁ ਅਰਦਾਸਿ ॥੨॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੪੫)

ਦੁਨੀਆਂ ਵਿੱਚ ਜੋ ਕਾਰ-ਵਿਵਹਾਰ ਚਲ ਰਿਹਾ ਹੈ, ਕਿਰਤ ਕਰਮ ਹੋ ਰਿਹਾ ਹੈ, ਨੇਕੀ ਬਦੀ ਹੋ ਰਹੀ ਹੈ, ਸਿਆਸੀ ਸਮਾਜੀ ਦੰਗਲ ਹੋ ਰਹੇ ਹਨ ਸਭ ਖੁਦੀ ਦੇ ਆਸਰੇ ਹਨ । ਦੇਹ ਰੱਖਦੇ ਹੋਇ ਬਦੇਹ ਵਿਚਰਨਾ, ਮਨ ਇੰਦਰੀਆਂ ਨੂੰ ਵਰਤਦੇ ਹੋਇ ਸੁਰਤਿ ਨੂੰ ਅੰਦਰ ਕਿਸੇ ਕੇਂਦਰ ਪੁਰ ਟਿਕਾਈ ਰੱਖਣਾ ਇਹ ਉਸ ਪੁਰਸ਼ ਦਾ ਆਚਾਰ ਹੁੰਦਾ ਹੈ ਜਿਸ ਨੇ ਖੁਦੀ ਦੇ ਭੇਦ ਨੂੰ ਪਾ ਲਿਆ ਹੁੰਦਾ ਹੈ, "ਹਉਮੈ ਬੂਝੈ" ਵਾਲੀ ਅਵਸਥਾ ਪ੍ਰਾਪਤ ਕੀਤੀ ਹੁੰਦੀ ਹੈ ।

ਹਉਮੈ ਬੂਝੈ ਤਾ ਦਰੁ ਸੂਝੈ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੪੬੬)

ਗੁਰਮਤ ਵਿੱਚ ਇਸ ਭੇਦ ਨੂੰ ਪਾ ਲੈਣ ਦੇ ਬਾਵਜੂਦ ਇਹ ਆਗਿਆ ਨਹੀਂ ਜੋ ਆਪਣੇ ਆਪ ਨੂੰ ਬ੍ਰਹਮ ਜਾਣੇ ਅਤੇ 'ਅਹੰਬ੍ਰਹਮ' ਕਹੇ । ਜਨਮ ਸਾਖੀ ਅਨੁਸਾਰ ਗੁਰੂ ਨਾਨਕ ਮਹਾਰਾਜ ਜੀ ਦਾ ਬਚਨ ਹੈ :

*ਭਾਈ ਬਾਲਾ ਜਿਸ ਉਪਰ ਕਰਤਾਰ ਕਰੋਪ ਹੁੰਦਾ ਹੈ, ਸੋ ਆਪਣੇ ਆਪ ਨੂੰ ਬ੍ਰਹਮ ਜਾਣੇਗਾ । ਜਿਸ ਤਾਈਂ ਕਰਤਾਰ ਮਿਹਰ ਕਰਦਾ ਹੈ ਸੋ ਆਪਣੇ ਆਪ ਨੂੰ ਕੀਤਾ ਹੋਯਾ ਜਾਣਦਾ ਹੈ ।*

ਇਸ ਲਈ ਜੋ ਵੀ ਦੇਹਧਾਰੀ ਹੈ ਉਹ ਕੀਤਾ ਹੋਇਆ ਹੈ, ਭਾਵੇਂ ਉਹ

ਕਿਤਨੀ ਉੂਚ ਅਵਸਥਾ ਨੂੰ ਪ੍ਰਾਪਤ ਹੋਵੇ । ਸਾਧਾਰਨ ਜੀਵ ਤੋਂ ਲੈ ਕੇ ਗਿਆਨਵਾਨ ਤੱਕ ਹਰ ਇਕ ਲਈ ਉਚਿਤ ਹੈ ਕਿ ਆਪਣੇ ਆਪ ਨੂੰ ਕੀਤਾ ਹੋਇਆ ਸਵੀਕਾਰ ਕਰਦੇ ਹੋਏ ਪੂਰੀ ਮਿਹਨਤ ਕਰਦੇ ਹੋਇ, ਹਰ ਮਨੋਰਥ ਦੀ ਸਫਲਤਾ ਲਈ ਬੇਖੁਦੀ ਵਿੱਚ ਜਾ ਕੇ ਅਰਦਾਸ ਕਰੇ ।

- ਨਾਮ ਜਪਣ ਵਾਲਾ (ਜੋ ਹੋਆ ਹੋਵਤ ਸੋ ਜਾਨੈ ॥ ਪ੍ਰਭ ਅਪਨੇ ਕਾ ਹੁਕਮੁ ਪਛਾਨੈ॥) ਪਰ ਤੁਰਨ ਦਾ ਜਤਨ ਕਰਦਾ ਹੈ । ਜੇ ਲੋੜ ਹੁੰਦੀ ਹੈ ਤੇ ਮਨ ਚਾਹੁੰਦਾ ਹੈ-ਇਉਂ ਹੋਵੇ-ਤਦ ਆਰਦਾਸ ਕਰੀਦੀ ਹੈ, ਪਰ ਫੇਰ ਭਾਣੇ ਤੇ ਪ੍ਰਸੰਨ ਰਹੀਦਾ ਹੈ ।
- ਭਾ: ਵੀਰ ਸਿੰਘ ਜੀ
- Pray as if everything depended on God, and work as if everything depended upon man.Cardinal Francis Spell Man.
- ਮੈਂ ਤੋਂ ਆਪਣੀ ਜਾਤ ਕੇ ਨਫਾ ਔਰ ਨੁਕਸਾਨ ਕਾ ਭੀ ਮਾਲਿਕ ਨਹੀਂ, ਮਗਰ ਅੱਲਾ ਜੋ ਚਾਹੇ ।ਕੁਰਾਨ

ਤੁਧੁ ਆਗੈ ਅਰਦਾਸਿ ਹਮਾਰੀ ਜੀਉ ਪਿੰਡੁ ਸਭੁ ਤੇਰਾ ॥
ਕਹੁ ਨਾਨਕ ਸਭ ਤੇਰੀ ਵਡਿਆਈ ਕੋਈ ਨਾਉ ਨ ਜਾਣੈ ਮੇਰਾ॥੪॥੧੦॥੪੯॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੮੩)

ਦੁਇ ਕਰ ਜੋਰਿ ਕਰਉ ਅਰਦਾਸਿ ॥ ਜੀਉ ਪਿੰਡੁ ਧਨੁ ਤਿਸ ਕੀ ਰਾਸਿ ॥
ਸੋਈ ਮੇਰਾ ਸੁਆਮੀ ਕਰਨੈਹਾਰੁ ॥ ਕੋਟਿ ਬਾਰ ਜਾਈ ਬਲਿਹਾਰ ॥੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੫੨)

ਕਰਿ ਕਿਰਪਾ ਗੋਬਿੰਦ ਪ੍ਰਭ ਪ੍ਰੀਤਮ ਦੀਨਾ ਨਾਥ ਸੁਨਹੁ ਅਰਦਾਸਿ ॥
ਕਰੁ ਗਹਿ ਲੇਹੁ ਨਾਨਕ ਕੇ ਸੁਆਮੀ
ਜੀਉ ਪਿੰਡੁ ਸਭੁ ਤੁਮਰੀ ਰਾਸਿ ॥੨॥੩॥੧੨੦॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੦੪)

ਆਪੁ ਤਜਹੁ ਗੋਬਿੰਦ ਭਜਹੁ ਸਰਨਿ ਪਰਹੁ ਹਰਿ ਰਾਇ ॥
ਦੂਖ ਹਰੇ ਭਵਜਲੁ ਤਰੈ ਮਨ ਚਿੰਦਿਆ ਫਲੁ ਪਾਇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੯੮)

ਸਭੁ ਕਛੁ ਵਰਤੈ ਤਿਸ ਕਾ ਕੀਆ ॥
ਜੈਸਾ ਕਰੇ ਤੈਸਾ ਕੋ ਥੀਆ ॥
ਅਪਨਾ ਖੇਲੁ ਆਪਿ ਕਰਨੈਹਾਰੁ ॥
ਦੂਸਰ ਕਉਨੁ ਕਹੈ ਬੀਚਾਰੁ ॥
ਜਿਸ ਨੋ ਕ੍ਰਿਪਾ ਕਰੈ ਤਿਸੁ ਆਪਨ ਨਾਮੁ ਦੇਇ ॥
ਬਡਭਾਗੀ ਨਾਨਕ ਜਨ ਸੇਇ ॥੮॥੧੩॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੮੦)

ਦੁਇ ਕਰ ਜੋੜਿ ਕਰਉ ਅਰਦਾਸਿ ॥
ਤੁਧੁ ਭਾਵੈ ਤਾ ਆਣਹਿ ਰਾਸਿ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੩੭)

ਆਪਸ ਕਉ ਕਰਿ ਕਛੁ ਨ ਜਨਾਵੈ ॥
ਹਰਿ ਹਰਿ ਨਾਮੁ ਰਿਦੈ ਸਦ ਧਿਆਵੈ ॥
ਮਨੁ ਬੇਚੈ ਸਤਿਗੁਰ ਕੈ ਪਾਸਿ ॥
ਤਿਸੁ ਸੇਵਕ ਕੇ ਕਾਰਜ ਰਾਸਿ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੮੬)

ਸਾਧ ਤੇਰੇ ਕੀ ਜਾਚਨਾ ਵਿਸਰੁ ਨ ਸਾਸਿ ਗਿਰਾਸਿ ॥
ਜੋ ਤੁਧੁ ਭਾਵੈ ਸੋ ਭਲਾ ਤੇਰੈ ਭਾਣੈ ਕਾਰਜ ਰਾਸਿ ॥੭॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੪੩੧)

ਮਤਾ ਮਸੂਰਤਿ ਤਾਂ ਕਿਛੁ ਕੀਜੈ ਜੇ ਕਿਛੁ ਹੋਵੈ ਹਰਿ ਬਾਹਰਿ ॥
ਜੋ ਕਿਛੁ ਕਰੈ ਸੋਈ ਭਲ ਹੋਸੀ ਹਰਿ ਧਿਆਵਹੁ ਅਨਦਿਨੁ ਨਾਮੁ ਮੁਰਾਰਿ॥੩॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੩੫)

# ਅਰਦਾਸ ਤੇ ਅੰਤਰਮੁਖ ਨਾਮ ਨਿਵਾਸ

ਬੇਖੁਦੀ ਵੱਲ ਜਾਣਾ, ਨੇਸਤੀ (ਅਨਹੋਂਦ) ਵਲ ਜਾਣਾ ਨਹੀਂ ਬਲਕਿ ਹਸਤੀ (ਹੋਂਦ) ਵਲ ਜਾਣਾ ਹੈ । ਮਨੁੱਖੀ ਸ਼ਰੀਰ ਦੀ ਬਣਤਰ ਇੱਕ ਬੜੀ ਅਚੰਭਾ ਭਰਪੂਰ ਹੈ ।

*ਰਕਤੁ ਬਿੰਦੁ ਕਾ ਇਹੁ ਤਨੋ ਅਗਨੀ ਪਾਸਿ ਪਿਰਾਣੁ ॥*
*ਪਵਣੈ ਕੈ ਵਸਿ ਦੇਹੁਰੀ ਮਸਤਕਿ ਸਚੁ ਨੀਸਾਣੁ ॥੫॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੩)

ਸਭ ਤੋਂ ਨਾਜ਼ੁਕ ਅਤੇ ਅਸਚਰਜ ਦਿਮਾਗ ਹੈ । ਇੱਕ ਅਨੁਮਾਨ ਮੁਤਾਬਿਕ ਇਸ ਦਿਮਾਗ ਅੰਦਰ ਕਰੀਬ ਵੀਹ ਖਰਬ ਘੁਰੇ ਹਨ । ਅਤੇ ਇਹ ਖਿਆਲ ਤ੍ਰੰਗਾਂ ਦਾ ਇੱਕ ਅਥਾਹ ਸੋਮਾ ਹੈ ਜਿਸ ਵਿੱਚੋਂ, ਇੱਕ ਹੋਰ ਅਨੁਮਾਨ ਅਨੁਸਾਰ, ਸਵਾ ਲੱਖ ਕਿਸਮਾਂ ਦੇ ਖਿਆਲ ਉਤਪੰਨ ਹੋ ਸਕਦੇ ਹਨ ।

ਦਸ ਪ੍ਰਾਨਾਂ ਵਿੱਚੋਂ ਜੋ ਸਰੀਰ ਦਾ ਕਾਰ ਵਿਵਹਾਰ ਚਲਾਂਦੇ ਹਨ, ਇੱਕ ਤੱਤ ਪ੍ਰਾਨ ਹੈ ਜਿਸ ਦਾ ਸੰਬੰਧ ਦਿਮਾਗ ਵਿੱਚ ਹੈ । ਜੀਵਨ ਦੇ ਤੱਤ ਪ੍ਰਾਨ ਦੇ ਕਨੈਕਸ਼ਨ (connection) ਦੀ ਰਖਵਾਲੀ ਲਈ ਕੁਦਰਤ ਨੇ ਖੋਪਰੀ ਲਗਾਈ ਹੈ ਅਤੇ ਉਸ (ਖੋਪਰੀ) ਪੁਰ ਕੇਸ ਉਪਜਾਇ ਹਨ ।

ਦਸਾਂ ਪ੍ਰਾਨਾਂ ਦੇ ਜੋ ਵੱਖ-ਵੱਖ ਕਰਤੱਵ ਹਨ ਉਹ ਮੋਟੇ-ਮੋਟੇ ਇਸ ਪ੍ਰਕਾਰ ਹਨ:

*(੧) ਅੱਖਾਂ ਦਾ ਫਰਕਾਉਣਾ*
*(੨) ਦਿਲ ਧੜਕਾਉਣਾ*
*(੩) ਹਵਾ ਨਿਸਾਰਨਾ*
*(੪) ਡਕਾਰ ਲਿਆਣਾ*
*(੫) ਛਿੱਕ ਲਿਆਣਾ*

(੬) ਸਾਹ ਲੈਣਾ

(੭) ਖ਼ੂਨ ਚਲਾਣਾ

(੮) ਸਰੀਰ ਵਿੱਚ ਤਾਕਤ ਵੰਡਣਾ

(੯) ਸਰੀਰ ਵਿੱਚੋਂ ਸਾਹ ਕੱਢਣਾ ਅਤੇ

(੧੦) ਤੱਤ ਪ੍ਰਾਨ ਜੋ ਦਿਮਾਗ ਵਿੱਚ ਹੈ ਅਤੇ ਜ਼ਿੰਦਗੀ ਦੀ ਜੀਵਨ ਰੌ ਦਾ ਮੁੱਢਲਾ ਸੋਮਾ ਹੈ ।

ਤੱਤ ਪ੍ਰਾਨ ਵਿੱਚ ਹੀ ਪਰਮਾਤਮਾ ਦੀ ਚੈਤਨ ਕਿਰਨ ਦੀ ਤਾਕਤ ਆਈ ਹੈ ਜਿਸ ਤੋਂ ਫਿਰ ਸਭ ਕੁਝ ਜ਼ਿੰਦਾ ਹੋਇਆ ਹੈ । ਇੱਥੇ ਹੀ ਅੰਤਹਕਰਣ ਜ਼ਿੰਦਾ ਹੋਇਆ ਹੈ ਅਤੇ ਮਨ ਨੇ ਆਪਣੀ ਜ਼ਿੰਦਗੀ ਸ਼ੁਰੂ ਕੀਤੀ ਹੈ ।

- ਅੰਤਹਕਰਣ ਅੰਦਰ ਦੀ ਇੰਦ੍ਰੀ ਜਿਸ ਦੇ ਸੰਜੋਗ ਨਾਲ ਬਾਹਰਲੀਆਂ ਇੰਦ੍ਰੀਆਂ ਕਾਰਜ ਕਰਦੀਆਂ ਹਨ । ਇਸ ਦੇ ਚਾਰ ਭੇਦ ਹਨ:

  ਮਨ – ਜਿਸ ਕਰਕੇ ਸੰਕਲਪ ਵਿਕਲਪ ਫੁਰਦੇ ਹਨ
  ਬੁੱਧਿ – ਜਿਸ ਤੋਂ ਵਿਚਾਰ ਅਤੇ ਨਿਸ਼ਚਾ ਹੁੰਦਾ ਹੈ
  ਚਿੱਤ – ਜਿਸ ਕਰਕੇ ਸਿਮਰਣ (ਚੇਤਾ) ਹੁੰਦਾ ਹੈ
  ਅਹੰਕਾਰ – ਜਿਸ ਤੋਂ ਪਦਾਰਥਾਂ ਨਾਲ ਆਪਣਾ ਸੰਬੰਧ ਹੁੰਦਾ ਹੈ

  ਸਤਿਗੁਰੂ ਨਾਨਕ ਦੇਵ ਜੀ ਨੇ ਜਪੁ ਜੀ ਵਿੱਚੁ ਇਨਾਂ ਦਾ ਜਿਕਰ ਕੀਤਾ ਹੈ :

  ਤਿਥੈ ਘੜੀਐ ਸੁਰਤਿ (ਚਿੱਤ) ਮਤਿ (ਮਮਤ੍ਵ ਅਹੰਕਾਰ) ਮਨਿ ਬੁਧਿ ॥

  ਮਹਾਨ ਖੋਸ਼ – ਭਾਈ ਕਾਹਨ ਸਿੰਘ ਨਾਭਾ

ਵੇਸੈ, ਮਨ ਆਪਣੇ ਆਪ ਵਿੱਚ ਜੜ੍ਹ ਹੈ ਅਤੇ ਆਤਮਾ ਚੈਤਨ ਹੈ । ਜਦ ਤੱਕ ਸੁਰਤਿ ਜਾਂ ਚੈਤਨ ਧਾਰਾ ਮਨ ਦੇ ਜ਼ਰੀਏ ਜੜ੍ਹ ਪਦਾਰਥਾਂ ਵਿੱਚ ਖਚਿੱਤ ਰਹਿੰਦੀ ਹੈ ਤਦ ਤੱਕ ਖੁਦੀ ਦਾ ਖਿਆਲ ਬਣਿਆ ਰਹਿੰਦਾ ਹੈ । ਖੁਦੀ ਕਰਕੇ ਮਨ-ਇੰਦ੍ਰੀਆਂ ਦੇ ਜ਼ਰੀਏ ਖਿਆਲ ਵਿੱਚ ਸੰਸਾਰਕ ਮੈਲ ਦਾਖਿਲ ਹੁੰਦੀ ਹੈ ਅਤੇ ਦੁਨੀਆਂ ਦੇ ਜੀਵਨ ਦਾ ਸਿਲਸਿਲਾ ਤੁਰਿਆ ਰਹਿੰਦਾ ਹੈ । ਸੁਰਤਿ ਜਿਉਂ-ਜਿਉਂ ਫੈਲਾਓ ਵਿੱਚ ਜਾਵੇ ਤਿਉਂ-ਤਿਉਂ ਨਿਰਬਲ ਹੋਈ ਜਾਂਦੀ ਹੈ ਜਿਵੇਂ ਜਲ-ਧਾਰਾ ਜਿਉਂ-ਜਿਉਂ ਫੈਲੇ ਅਤੇ ਵੰਡੀ ਜਾਇ ਤਿਉਂ-

ਤਿਉਂ ਕਮਜ਼ੋਰ ਹੋ ਜਾਂਦੀ ਹੈ । ਮਨ ਅੰਦਰ ਤ੍ਰੰਗਾਂ ਦੀ ਬਹੁਲਤਾ ਮਨੋਬਲ ਨੂੰ ਕਮਜ਼ੋਰ ਕਰ ਦੇਂਦੀ ਹੈ । ਕਈ ਪ੍ਰਕਾਰ ਦੀਆਂ ਆਸਾਂ ਅਤੇ ਬਹੁਤ ਵਸਤੂਆਂ ਅਤੇ ਰਸਾਂ ਦੀ ਪ੍ਰਾਪਤੀ ਲਈ ਤ੍ਰਿਸ਼ਨਾ ਮਨ ਅੰਦਰ ਤ੍ਰੰਗਾਂ ਦਾ ਵਾਧਾ ਕਰਦੇ ਹਨ, ਜਿਸ ਕਰਕੇ ਮਨ ਬਲਹੀਨ ਹੋ ਜਾਂਦਾ ਹੈ । ਨਿਰਬਲ ਮਨ ਆਪਣੀ ਮੂਲ ਅਵਸਥਾ, ਜਿੱਥੇ ਤੱਤ-ਪ੍ਰਾਨ ਅਤੇ ਆਤਮ-ਕਿਰਨ ਦਾ ਮੇਲ ਹੈ, ਨੂੰ ਪ੍ਰਾਪਤ ਕਰਨ ਦੇ ਅਸਮਰਥ ਹੁੰਦਾ ਹੈ ।

ਤਾਂ ਤੇ ਜੀਵਨ ਦਾ ਆਦਰਸ਼ ਆਸਾ ਅਤੇ ਤ੍ਰਿਸ਼ਨਾ ਦੀ ਬਹੁਲਤਾ ਵਿੱਚ ਡੁੱਬ ਮਰਨਾ ਨਹੀਂ । ਗੁਰੂ ਮਤ ਜੁਗਤਿ ਦੱਸਦੀ ਹੈ ਜਿਸ ਕਰਕੇ ਦੁਨੀਆਂ ਵਿੱਚ ਹੱਸਦੇ, ਖੇਡਦੇ ਰੰਗ ਰਸ ਮਾਣਦੇ ਇਸ ਦੇ ਫੰਦੇ ਤੋਂ ਆਜ਼ਾਦ ਜਾਂ ਮੁਕਤ ਰਹਿਆ ਜਾਇ, ਜਿਵੇਂ ਕਿ ਫੁਰਮਾਇਆ ਹੈ:

*ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥*
*ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥੨॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੫੨੨)

ਅਤੇ, ਜੇ ਗੁਰੂ ਜੀ ਦੀ ਜੁਗਤਿ ਨਹੀਂ ਅਪਣਾਈ ਤਾਂ ਸਭ ਮਉਜ ਮੇਲਾ ਬੇਕਾਰ ਹੈ, ਨਿਰਾ ਪਸ਼ੂਪੁਣਾ ਹੈ:

*ਖਾਤ ਪੀਤ ਖੇਲਤ ਹਸਤ ਬਿਸਥਾਰ ॥*
*ਕਵਨ ਅਰਥ ਮਿਰਤਕ ਸੀਗਾਰ ॥੨॥*
*ਜੋ ਨ ਸੁਨਹਿ ਜਸੁ ਪਰਮਾਨੰਦਾ ॥*
*ਪਸੁ ਪੰਖੀ ਤ੍ਰਿਗਦ ਜੋਨਿ ਤੇ ਮੰਦਾ ॥੩॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੯੮)

*ਧੰਧਾ ਧਾਵਤ ਦਿਨੁ ਗਇਆ ਰੈਣਿ ਗਵਾਈ ਸੋਇ ॥*
*ਕੂੜੁ ਬੋਲਿ ਬਿਖੁ ਖਾਇਆ ਮਨਮੁਖਿ ਚਲਿਆ ਰੋਇ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੪੮)

ਗੁਰਮਤ ਦਾ ਮੁਕਤੀ ਦਾ ਸੰਕਲਪ ਇਹ ਨਹੀਂ ਜੋ ਮਰਨ ਪਿੱਛੋਂ ਜੀਵ-ਆਤਮਾ ਦਾ ਕਿਸੇ ਐਸੇ ਲੋਕ ਵਿੱਚ ਜਾ ਵਾਸਾ ਕਰਨ ਜਿੱਥੇ ਦੇਵਤੇ ਆਦਿ ਰਹਿੰਦੇ ਹਨ, ਜਿਵੇਂ ਕਿ ਕਈ ਮਤ ਮੰਨਦੇ ਹਨ। ਜਿਸ ਮੁਕਤੀ ਜਾਂ ਆਜ਼ਾਦੀ ਅਥਵਾ ਸਵਤੰਤ੍ਰਤਾ ਦਾ ਸੰਕੇਤ ਉੱਪਰ ਕਹੇ ਗੁਰੂ ਵਾਕ ਵਿੱਚ ਮਿਲਦਾ ਹੈ ਉਹ ਹੈ ਮਨੋਬਿਰਤੀ ਦਾ ਸਭ ਪਦਾਰਥਾਂ ਦੇ ਖਿਆਲਾਂ ਤੋਂ ਉੱਪਰ ਉਠ ਕੇ ਸਭ ਵਿੱਚ ਇਕ ਜੋਤਿ ਤੇ ਇੱਕ ਹੋਂਦ ਦਾ ਅਹਿਸਾਸ ਜਾਗਣਾ।[੧]

ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ ॥੪॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨)

ਪ੍ਰੰਤੂ ਸਾਡੀ ਸੁਰਤਿ ਮਨ-ਇੰਦ੍ਰੀਆਂ ਵਿੱਚ ਕੇਂਦ੍ਰਿਤ ਰਹਿਣ ਕਰਕੇ ਇਹਨਾਂ ਦੇ ਭਾਵਾਂ ਅਤੇ ਰਸਾਂ ਵਿੱਚ ਹੀ ਬੱਝੀ ਰਹਿੰਦੀ ਹੈ। ਜਨਮਾਂ ਜਨਮਾਂਤ੍ਰਾਂ ਤੋਂ ਇਹ ਸਿਲਸਿਲਾ ਚਲਿਆ ਆ ਰਿਹਾ ਹੈ ਜਿਸ ਕਰਕੇ ਇਹ ਆਪਣੇ ਮੂਲ ਅਸਥਾਨ ਤੇ ਨਹੀਂ ਜਾ ਸਕਦੀ ਜਿੱਥੇ ਪਹੁੰਚ ਕੇ, ਇਹ ਮੁਕਤਿ-ਦ੍ਰਿਸ਼ਟੀ ਵਾਲੀ ਹੋ ਜਾਇ। ਇਸ ਲਈ ਗੁਰੂ ਮਹਾਰਾਜ ਮਨੁੱਖੀ ਮਨ ਨੂੰ ਆਦੇਸ਼ ਜਾਂ ਪ੍ਰੇਰਨਾ ਦੇਂਦੇ ਹਨ :

ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੪੪੧)

ਜੇ ਮੂਲ ਨਾ ਪਛਾਣੇ ਤਾਂ ਜਿਹਾ ਪਸ਼ੂ ਤਿਹਾ ਮਨੁੱਖ।

ਮੂਲੁ ਨ ਬੂਝਹਿ ਆਪਣਾ ਸੇ ਪਸੂਆ ਸੇ ਢੋਰ ਜੀਉ ॥੩॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੫੧)

ਅਤੇ, ਜੇ ਮੂਲ ਨੂੰ ਪਛਾਣ ਲਏ ਤਾਂ ਅੰਦਰੋ ਸਭ ਖੋਟ ਤੇ ਰੁਕਾਵਟਾਂ ਦੂਰ

---

੧ Renouncing entirely all the desires born of wilfulness, and restraining with his mind all his senses on every side, a man should gain tranquility little by little, and with a steadfast purpose concentrate his mind on the SPIRIT and think of nothing else. Gita VI-24-25

ਹੋ ਜਾਣ ਅਤੇ ਸਭ ਵਿੱਚ ਇੱਕ ਹੋਂਦ ਦਿਸ ਪਵੇ:

ਮੂਲੁ ਪਛਾਣਨਿ ਤਿਨ ਨਿਜ ਘਰਿ ਵਾਸਾ ਸਹਜੇ ਹੀ ਸੁਖੁ ਹੋਈ ॥
ਗੁਰ ਕੈ ਸਬਦਿ ਕਮਲੁ ਪਰਗਾਸਿਆ ਹਉਮੈ ਦੁਰਮਤਿ ਖੋਈ ॥
ਸਭਨਾ ਮਹਿ ਏਕੋ ਸਚੁ ਵਰਤੈ ਵਿਰਲਾ ਬੂਝੈ ਕੋਈ ॥੨॥

(ਸ੍ਰੀ ਗੁਰੁ ਗ੍ਰੰਥ ਸਾਹਿਬ ਜੀ ੧੩੩੪)

ਇਸ ਅਵਸਥਾ ਨੂੰ ਪਾਇ ਬਗੈਰ ਜੋ ਆਪਣੇ ਆਪ ਨੂੰ ਕੁਝ ਮਿਥਨਾ ਹੈ, ਸਭ ਬੇਅਰਥ ਹੈ:

ਇਕਿ ਮੂਲੁ ਨ ਬੁਝਨਿ੍ ਆਪਣਾ ਅਣਹੋਦਾ ਆਪੁ ਗਣਾਇਦੇ ॥

(ਸ੍ਰੀ ਗੁਰੁ ਗ੍ਰੰਥ ਸਾਹਿਬ ਜੀ ੪੬੮)

ਸਾਰੀ ਰਚਨਾ–ਪਸ਼ੂ, ਪੰਛੀ, ਇਨਸਾਨ, ਹੈਵਾਨ, ਜੜ੍ਹ ਚੈਤਨ–ਦਾ ਮੂਲ ਨਾਂ–ਨਾਸ਼ ਹੋਣ ਵਾਲਾ ਅਥਾਹ ਤੱਤ ਸਤ ਹੈ: 'ਸ਼ਬਦ' । ਇਸ ਨੂੰ ਅੰਜੀਲ ਨੇ Word ਕਰਕੇ ਬਿਆਨ ਕੀਤਾ ਹੈ ।[੧] ਗੁਰਪ੍ਰਮਾਣ ਹੈ:

ਨਿਖੁਟਿ ਨ ਜਾਈ ਮੂਲਿ ਅਤੁਲ ਭੰਡਾਰਿਆ ॥
ਨਾਨਕ ਸਬਦੁ ਅਪਾਰੁ ਤਿਨਿ ਸਭੁ ਕਿਛੁ ਸਾਰਿਆ ॥੧॥

(ਸ੍ਰੀ ਗੁਰੁ ਗ੍ਰੰਥ ਸਾਹਿਬ ਜੀ ੩੨੦)

ਇਸ ਸ਼ਬਦ ਦੀ ਕਿਰਨ ਦੀ ਤਾਕਤ ਆਈ ਹੈ ਮਨੁੱਖ ਦੇ ਦਿਮਾਗ ਵਿੱਚ ਤੱਤ ਪ੍ਰਾਨ ਤੋਂ ਉੱਪਰ ਜਿਵੇਂ ਕਿ ਉੱਪਰ ਦੱਸਿਆ ਗਿਆ ਹੈ । ਇਸ ਲਈ ਮਨੁੱਖ ਨੂੰ ਚਾਹੀਏ ਕਿ ਆਪਣੇ ਮੂਲ ਨੂੰ ਪਾਉਣ ਲਈ ਆਪਣੀ ਮਨੋਬਿਰਤੀ ਅਥਵਾ ਯਾਦਾਸ਼ਤ ਨੂੰ ਉਲਟਾ ਕੇ ਆਪਣੇ ਦਿਮਾਗ ਵਿੱਚ ਲਿਆਵੇ ਅਤੇ ਖੜਾ ਕਰੇ । ਪ੍ਰਾਨਾਂ ਤੋਂ ਐਨ ਉੱਪਰ, ਅੱਖਾਂ ਦੇ ਪਛਾੜੀ, ਜਿਥੋਂ ਪ੍ਰਾਨ ਵਜ

---

੧ In the beginning was the Word, and the Word was with God .........
All things were made by Him (Word) and without Him was Not anything made that was made.JOHN 1 – 1:3

ਕੇ ਮੁੜਦਾ ਹੈ ਅਤੇ ਤਾਲੂ ਹੈ, ਉਥੇ ਮਨੋਬਿਰਤੀ ਨੂੰ ਖੜ੍ਹਾ ਕਰੇ ।

ਸਿਵ ਕੀ ਪੁਰੀ ਬਸੈ ਬੁਧਿ ਸਾਰੁ ॥ ਤਹ ਤੁਮ੍ ਮਿਲਿ ਕੈ ਕਰਹੁ ਬਿਚਾਰੁ ॥
ਈਤ ਊਤ ਕੀ ਸੋਝੀ ਪਰੈ ॥ ਕਉਨੁ ਕਰਮ ਮੇਰਾ ਕਰਿ ਕਰਿ ਮਰੈ ॥੧॥
ਨਿਜ ਪਦ ਊਪਰਿ ਲਾਗੋ ਧਿਆਨੁ ॥
ਰਾਜਾ ਰਾਮ ਨਾਮੁ ਮੋਰਾ ਬ੍ਰਹਮ ਗਿਆਨੁ ॥੧॥ ਰਹਾਉ ॥
ਮੂਲ ਦੁਆਰੈ ਬੰਧਿਆ ਬੰਧੁ ॥ ਰਵਿ ਊਪਰਿ ਗਹਿ ਰਾਖਿਆ ਚੰਦੁ ॥
ਪਛਮ ਦੁਆਰੈ ਸੂਰਜੁ ਤਪੈ ॥ ਮੇਰ ਡੰਡ ਸਿਰ ਊਪਰਿ ਬਸੈ ॥੨॥
ਪਸਚਮ ਦੁਆਰੇ ਕੀ ਸਿਲ ਓੜ ॥ ਤਿਹ ਸਿਲ ਊਪਰਿ ਖਿੜਕੀ ਅਉਰ ॥
ਖਿੜਕੀ ਊਪਰਿ ਦਸਵਾ ਦੁਆਰੁ ॥ ਕਹਿ ਕਬੀਰ ਤਾ ਕਾ ਅੰਤੁ ਨ ਪਾਰੁ
॥੩॥੨॥੧੦॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੫੯)

ਜਦ ਕੋਈ ਐਸਾ ਕਰਨ ਵਿੱਚ ਸਫਲ ਹੋ ਜਾਇ, ਅਤੇ ਜੇ ਨਾਲ ਦੇ ਨਾਲ ਨਦਰ ਨੂੰ ਪ੍ਰਾਪਤ ਹੋ ਜਾਇ, ਤਾ ਮੋਖ ਦਵਾਰਾ ਖੁੱਲ੍ਹ ਜਾਇ ਅਤੇ ਰਚਨਾ ਦੇ ਭੇਦ ਨੂੰ ਪਾ ਲਏ।

ਅੰਦਰੁ ਖੋਜੈ ਤਤੁ ਲਹੈ ਪਾਏ ਮੋਖ ਦੁਆਰੁ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੫੦)

ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥
ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ ॥੪॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨)

'ਸਭੁ ਆਪੇ ਸਚਿਆਰ' ਵਾਲੀ ਦ੍ਰਿਸ਼ਟੀ ਇਕ ਅਚੰਭਾ ਭਰਪੂਰ ਅਵਸਥਾ ਹੈ ਜਿਹੜੀ ਇਤਨੀ ਵਿਸ਼ਾਲ ਹੈ ਕਿ ਰੂਪ, ਰੰਗ, ਦੇਸ, ਕਾਲ ਵਸਤੂ ਦੇ

ਸਭ ਬੈਰੀਅਰ (Barrier) ਜਾਂ ਰੋਕਾਂ ਪਾਰ ਕਰ ਜਾਂਦੀ ਹੈ ।[੧] ਇਹ ਕੋਈ ਖਿਆਲੀ ਅਵਸਥਾ ਨਹੀਂ ਬਲਕਿ ਇਕ ਠੋਸ ਹਾਲਤ ਹੈ ਜੋ ਕਿਸੇ ਭਾਗਾਂ ਵਾਲੇ ਨੂੰ ਪ੍ਰਾਪਤ ਹੋ ਜਾਇ । ਇਹ ਬੰਧਖਲਾਸ ਜਾਂ ਮੁਕਤਿ ਅਵਸਥਾ ਹੈ ਜਿਹੜੀ ਲੰਮੇ ਘੋਲ ਦੇ ਬਾਅਦ ਪ੍ਰਾਪਤ ਹੁੰਦੀ ਹੈ । ਇਹ ਗੱਲਾਂ ਬਾਤਾਂ ਦਾ, ਜਾਂ ਨਿਰਾ ਪੁਸਤਕਾਂ, ਗ੍ਰੰਥਾਂ ਦੀ ਪੜ੍ਹਾਈ, ਸਿਖਾਈ ਦਾ ਵਿਸ਼ਾ ਨਹੀਂ । ਇਹ ਕਰਨੀ ਕਰਤੂਤ ਮੰਗਦਾ ਹੈ ਜਿਵੇਂ ਕਿ ਸਾਹਿਬ ਫੁਰਮਾਂਦੇ ਹਨ:

ਬਿਨੁ ਕਰਤੂਤੀ ਮੁਕਤਿ ਨ ਪਾਈਐ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੦੧)

ਅਤੇ ਕਰਨੀ ਕਰਤੂਤਾਂ ਵਿਚੋਂ ਪਰਮੁੱਖ ਕਰਨੀ ਹੈ, ਅਰਦਾਸ ਅਤੇ ਗੁਰਸ਼ਬਦ ਆਸਰਿਤ ਹੋ, ਮਨੋ-ਬਿਰਤੀਆਂ ਨੂੰ ਲੈ ਕਰਨਾ ਅਤੇ ਇਹਨਾਂ ਨੂੰ ਸਮੇਟ ਕੇ ਦੋਨੋਂ ਅੱਖਾਂ ਦੇ ਪਿਛਾੜੀ ਅੰਦਰ ਦਿਮਾਗ ਦੀ ਖੋਪੜੀ ਵਿਚ ਲਿਆ ਖੜਾ ਕਰਨਾ -ਰੋਜ਼-ਰੋਜ਼ ਇਹ ਅਭਿਆਸ ਕਰਨਾ ।

- Salvation is attained not so much by placating God as by transforming our being, by achieving a certain quality and harmony of the passions through severe self-discipline. The effort is costly. No tricks of absolution or payment by proxy, no greased paths of smooth organs and stained glass windows can help us much. The spirit has to be stripped bare if it is to attain its goal.Dr S. Radhakrishnan
- So the soul, if she should work inwardly must call home all her powers and collect them from all divided things to one inward work.Eckhart

ਇਹ ਹੀ ਮਨ ਦਾ ਲੈ ਹੋਣਾ ਹੈ ਜਾ ਮੰਨਣ ਹੈ ਜੋ ਮੋਖ-ਦਵਾਰਾ ਖੋਹਲ ਸਕਦਾ ਹੈ:

---

੧

- As the flowing rivers disappear in the ocean, losing their name and form, so does the knower, freed from name and form, go to the Divine Pursha, higher than the high.Mundaka Upanishad

ਮੰਨੈ ਪਾਵਹਿ ਮੋਖੁ ਦੁਆਰੁ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩)

ਚੰਚਲ ਮਨੁ ਦਹ ਦਿਸਿ ਕਉ ਧਾਵਤ ਅਚਲ ਜਾਹਿ ਠਹਰਾਨੋ ॥
ਕਹੁ ਨਾਨਕ ਇਹ ਬਿਧਿ ਕੋ ਜੋ ਨਰੁ ਮੁਕਤਿ ਤਾਹਿ ਤੁਮ ਮਾਨੋ ॥੨॥੩॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੮੫)

ਚੰਚਲ ਮਨ ਅਤੇ ਅਚਲ ਠਹਿਰੇ ਹੋਇ ਮਨ ਦੇ ਵਿਚਕਾਰ ਇਕ ਲੰਮੀ ਵਿੱਥ ਹੈ ਜਿਹੜੀ ਹੌਲੀ-ਹੌਲੀ, ਸਮਾਂ ਪਾ ਕੇ, ਅੰਦਰੋਂ ਅੰਦਰ ਮਿੱਟਦੀ ਹੈ । ਇਹ ਇਕ ਸਫਰ ਹੈ ਜਿਹੜਾ ਮਨੁੱਖ ਨੇ ਖੁਦ ਤੈ ਕਰਨਾ ਹੈ, ਅੰਤਰਮੁਖ ਹੋ ਕੇ । ਬਾਹਰੋਂ ਕਿਸੇ ਸਾਧ-ਗੁਰਮੁਖ ਦੀ ਸੰਗਤ ਉਤਸ਼ਾਹ ਅਤੇ ਹੁਲਾਰਾ ਦੇ ਸਕਦੇ ਹਨ, ਅਤੇ ਬਸ ।

ਅਭਿਆਸੀ ਪੁਰਸ਼ ਜਿਉਂ-ਜਿਉਂ ਅੰਤਰਮੁਖ ਹੁੰਦਾ ਹੈ ਤਿਉਂ-ਤਿਉਂ ਹਉਮੈਂ ਛੱਡਦਾ ਹੈ ਅਥਵਾ ਬੇਖੁਦ ਹੁੰਦਾ ਹੈ । ਅਤੇ ਜਿਉਂ-ਜਿਉਂ ਬੇਖੁਦ ਹੁੰਦਾ ਹੈ ਤਿਉਂ-ਤਿਉਂ ਅੰਤਰਮੁਖ ਹੁੰਦਾ ਹੈ ਤਥਾ ਠਹਿਰਾਓ ਵਿੱਚ ਜਾਂਦਾ ਹੈ ।

ਹਲੀਮੀ ਅਤੇ ਪਿਆਰ ਵਿੱਚ ਪ੍ਰੋਤਾ, ਅਰਦਾਸ ਦੇ ਜਜ਼ਬੇ ਨਾਲ ਭਰਪੂਰ ਹੋਇਆ, ਬਾਹਰੀ ਚੇਤਨਤਾ ਨੂੰ ਘਟਾਂਦਾ, ਅੰਦਰ ਨੂੰ ਤੁਰਿਆ ਜਾਂਦਾ ਹੈ- ਪਰ ਆਪਣੇ ਆਪ ਦੀ ਚੈਤਨਤਾ ਕਾਇਮ ਰਹਿੰਦੀ ਹੈ ।

ਅਭਿਆਸ ਪਕਾਂਦੇ-ਪਕਾਂਦੇ ਕਦੀ ਇਕ ਅਵਸਥਾ ਐਸੀ ਆਉਂਦੀ ਹੈ ਜਦ ਬਾਹਰੀ ਦੁਨੀਆਂ ਵਲੋਂ ਬਿਲਕੁਲ ਬੇਖਬਰੀ ਹੁੰਦੀ ਹੈ, ਭਾਵ, ਬਦੇਹ ਅਵਸਥਾ ਹੁੰਦੀ ਹੈ ਅਤੇ ਅੰਦਰ ਇਕ ਖਲਾਓ ਜਿਹੀ ਪ੍ਰਤੀਤ ਹੁੰਦਾ ਹੈ । ਇਸ ਖਲਾਓ ਵਿਚ ਇਕ ਇੰਤਜ਼ਾਰ ਹੁੰਦੀ ਹੈ, ਕਦੀ-ਕਦੀ ਇਸ ਵਿੱਚ ਇਕ ਤੁਣਕੇ ਬਾਜ਼ੀ ਜਹੀ ਭਾਸਦੀ ਹੈ । ਪ੍ਰੰਤੂ ਇਸ ਖਾਲੀ-ਪੁਣੇ ਵਿੱਚ ਇਸ ਉਡੀਕ ਵਿੱਚ ਇਕ ਰਸ ਹੁੰਦਾ ਹੈ, ਇਕ ਹੁਲਾਰਾ ਹੁੰਦਾ ਹੈ, ਇਕ ਠੰਡਕ ਹੁੰਦੀ ਹੈ, ਇਕ ਸੁਖ-ਸਾਂਦ ਹੁੰਦੀ ਹੈ । ਇਸ ਤਰ੍ਹਾਂ ਉਡੀਕ ਕਰਦੇ-ਕਰਦੇ ਕਦੀ

ਕਦਾਈ ਅਚਨਚੇਤ ਨਦਰ[੧] ਹੋ ਜਾਂਦੀ ਹੈ ਅਤੇ 'ਅਦਿਸਟੁ ਦਿਸੈ' ਵਾਲੀ ਹਾਲਤ ਉਪਜਦੀ ਹੈ ਅਤੇ ਅਹਿਸਾਸ ਜਾਗਦਾ ਹੈ ਕਿ ਸਰਬ ਵਿਆਪੀ, ਸਰਬ ਸਮਰਥ ਅਤੇ ਸਰਬ ਮਾਲਿਕ ਦੀ ਹੋਂਦ ਦਾ ।[੨]

ਅਦਿਸਟੁ ਦਿਸੈ ਤਾ ਕਹਿਆ ਜਾਇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੨੨)

ਅੰਦਰ ਦੀ ਖੇਡ ਦੀ ਸਮਾਪਤੀ ਨਹੀਂ ਹੁੰਦੀ । ਕਈ ਤਜ਼ਰਬੇ ਹੁੰਦੇ ਹਨ, ਕਈ ਨਿਸਚੇ ਬਦਲਦੇ ਹਨ । ਜਿਉਂ-ਜਿਉਂ ਠਹਿਰਾਓ ਵਿਚ ਵਾਧਾ ਹੋਵੇ ਕਈ ਝਲਕਾਰੇ ਵੱਜਦੇ ਹਨ । ਵਾਹਿਗੁਰੂ ਭਾਵ ਵਿਸਮਾਦਿਕ ਪ੍ਰਕਾਸ਼ਮਈ ਚੇਤੰਨ ਅਨੰਤ ਹਸਤੀ ਤੇ ਸ਼ਕਤੀ ਵਿੱਚ ਨਿਸਚੇ ਦੀ ਪਰਪੱਕਤਾ ਵੱਧਦੀ ਹੈ, ਜਿਸ ਅੱਗੇ ਸਿਵਾਇ ਅਰਦਾਸ ਦੇ ਹੋਰ ਕੁਝ ਬਣ ਆਉਂਦਾ ਹੀ ਨਹੀਂ ।

ਭੁਜ ਬਲ ਬੀਰ ਬ੍ਰਹਮ ਸੁਖ ਸਾਗਰ
ਗਰਤ ਪਰਤ ਗਹਿ ਲੇਹੁ ਅੰਗੁਰੀਆ॥੧॥ਰਹਾਉ॥
ਸ੍ਰਵਨਿ ਨ ਸੁਰਤਿ ਨੈਨ ਸੁੰਦਰ ਨਹੀ ਆਰਤ ਦੁਆਰਿ ਰਟਤ ਪਿੰਗੁਰੀਆ ॥੧॥
ਦੀਨਾ ਨਾਥ ਅਨਾਥ ਕਰੁਣਾ ਮੈ ਸਾਜਨ ਮੀਤ ਪਿਤਾ ਮਹਤਰੀਆ ॥
ਚਰਨ ਕਵਲ ਹਿਰਦੈ ਗਹਿ ਨਾਨਕ
ਭੈ ਸਾਗਰ ਸੰਤ ਪਾਰਿ ਉਤਰੀਆ॥੨॥੨॥੧੧੫॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੦੩)

ਵਾਹਿਗੁਰੂ ਦੀ ਹੋਂਦ ਵਿੱਚ ਦ੍ਰਿੜਤਾ ਅਤੇ ਅਰਦਾਸ ਦੇ ਜਜ਼ਬੇ ਨਾਲ ਭਰਪੂਰਤਾ

---

੧ This grace is a light supernatural and a special gift of God and a proper sign of the chosen children of God and the earnest of everlasting health; for God lifteth up man from earthy things to love heavenly things........... the more grace is poured in and the inward man is everyday renewed with new visitations.Thomas-A-Kempis

੨ ਇਹ ਮੇਰਾ ਤਜ਼ਰਬਾ ਹੈ... ਜਦ ਅੰਤਰਮੁਖ ਹੋਣ ਦਾ ਵਲ ਆ ਜਾਂਦਾ ਹੈ ਤੇ ਮਨ ਆਪਣੇ ਆਪ ਵਿੱਚ ਸਿਮਰਨ ਦੀ ਟੇਕ ਨਾਲ ਟਿਕਦਾ ਹੈ ਤਾਂ ਕਈ ਵੇਰ ਸਾਈਂ ਦੀ ਛੋਹ ਪ੍ਰਤੀਤ ਕਰਦਾ ਹੈ ।
ਭਾ: ਵੀਰ ਸਿੰਘ ਜੀ

ਵਿੱਚ ਵਾਧਾ ਹੁੰਦਾ ਹੈ ਜੇ ਰੋਜ਼-ਰੋਜ਼ 'ਸਭੇ ਗਲਾਂ ਵਿਸਰਨੁ ਇਕੋ ਵਿਸਰਿ ਨ ਜਾਉ' ਵਾਲੀ ਅਵਸਥਾ ਵਿਚ ਆਪਣੇ ਅੰਦਰ ਕਾਇਮ ਹੋਇਆ ਜਾਇ ।[੧]

ਮਨ ਅੰਦਰ ਜੋ ਵੀ ਖਿਆਲ ਹਨ - ਰਸਾਂ ਚਸਕਿਆ ਦੇ, ਹਿਰਸ ਹਵਸ ਦੇ, ਦ੍ਰਿਸ਼ਟ ਅਨ-ਦ੍ਰਿਸ਼ਟ ਦੇ, ਮੋਹ ਪ੍ਰੀਤਾਂ ਦੇ, ਆਸਾ ਤ੍ਰਿਸ਼ਨਾ ਦੇ, ਕੌਮ ਦੇਸ ਦੇ, ਗਿਆਨ ਵਿਗਿਆਨ ਦੇ, ਨੇਕੀ ਬਦੀ ਦੇ - ਇਹ ਅੰਦਰ ਸਭ ਚੋਭਾਂ ਹਨ, ਕੰਡੇ ਹਨ । ਇਹ ਕੰਡੇ ਦੂਰ ਹੋਣ ਤਾਂ ਅੰਦਰ ਟਿਕਾਉ ਆਵੇ ਅਤੇ ਸੁਖ ਦਾ ਸਾਹ ਆਵੇ ।

ਜਿਵੇਂ ਤਲਾ ਦਾ ਪਾਣੀ ਲਹਿਰਾਂ ਦੀ ਬਹੁਲਤਾ ਨਾਲ ਹਿਲਦਾ ਰਹਿੰਦਾ ਹੈ ਅਤੇ ਉਸ ਅੰਦਰ ਪਈ ਵਸਤੂ ਨਜ਼ਰ ਨਹੀ ਆਉਂਦੀ, ਇਸੇ ਤਰ੍ਹਾਂ ਮਨ ਦੀਆਂ ਖਿਆਲੀ ਲਹਿਰਾਂ ਹਨ ਜੋ ਹਰ ਵਕਤ ਮਨ ਨੂੰ ਭਟਕਾਈ ਰੱਖਦੀਆਂ ਹਨ । ਜੇ ਤਲਾ ਦਾ ਪਾਣੀ ਖੜਾ ਹੋ ਜਾਇ ਤਾਂ ਸ਼ਫਾਫ (ਸਾਫ-ਸੁਥਰਾ) ਹੋ ਜਾਂਦਾ ਹੈ ਅਤੇ ਅੰਦਰ ਪਈ ਵਸਤੂ ਦਿਖਾਈ ਦੇ ਦੇਂਦੀ ਹੈ; ਇਸੇ ਤਰ੍ਹਾਂ ਸਭ ਪ੍ਰਕਾਰ ਦੀਆਂ ਖਿਆਲ ਤਰੰਗਾਂ ਤੋਂ ਮੁਕਤ ਹੋਇਆ ਮਨ ਅਡੋਲ ਅਤੇ ਤ੍ਰਿਪਤ ਹੋ ਕੇ ਨਿਰਮਲ ਹੋ ਜਾਂਦਾ ਹੈ ਅਤੇ ਫਿਰ ਇਸ ਵਿਚੋਂ ਪ੍ਰਭੂ ਦੀ ਹੋਂਦ ਝਲਕਾਰੇ ਦੇਂਦੀ ਹੈ[੨] ਜਿਸ ਕਰਕੇ ਜੀਵਾਤਮਾ, ਸ਼ੁਕਰਾਨਾ ਕਰਦਾ, ਅਰਦਾਸ ਵਿਚ ਵਧੇਰੇ ਜੁੜਦਾ ਹੈ, ਅਤੇ ਹੋਰ ਵਧੇਰੇ ਅੰਦਰ ਆਪਣੇ ਕੇਂਦਰ ਵੱਲ ਜਾਂਦਾ ਹੈ ।

*ਫਿਰਿ ਘਿਰਿ ਅਪੁਨੇ ਗ੍ਰਿਹ ਮਹਿ ਆਇਆ ॥*

---

੧ One must practice meditation after concentrating the mind with steadfastness. Then only can the Supreme be seen. Sri Ramakrishna

੨ Entering into the INFINITE is not a mere theory or sentiment. It is a vital experience which is the result of assiduous practice in inward purification ..........
When emotions are rested and calm, and the oscillation of the intellect ceases and perfect poise is secured then and not till then, does consciousness becomes one with the INFINITE. James Allen

ਜੋ ਲੋੜੀਦਾ ਸੋਈ ਪਾਇਆ ॥
ਤ੍ਰਿਪਤਿ ਅਘਾਇ ਰਹਿਆ ਹੈ ਸੰਤਹੁ
ਗੁਰਿ ਅਨਭਉ ਪੁਰਖੁ ਦਿਖਾਰਿਆ ਜੀਉ॥੨॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੭)

ਅਰਦਾਸ ਵਿਚ ਜੁੜੇ ਪੁਰਸ਼ ਨੂੰ ਉੱਪਰ ਕਹੀ 'ਅਦਿਸਟੁ ਦਿਸੈ' ਵਾਲੀ ਹਾਲਤ ਦਾ ਅਨੁਭਵ ਨਿੱਤ ਵੀ ਹੋ ਸਕਦਾ ਹੈ, ਨਹੀਂ ਵੀ ਹੋ ਸਕਦਾ । ਇਹ ਆਪਣੇ ਵਸ ਦੀ ਬਾਤ ਨਹੀਂ ਅਤੇ ਨਾ ਹੀ ਮਨ ਬੁਧੀ ਦੇ ਅਧਿਕਾਰ ਦੀ ਗਲ ਹੈ । ਇਹ ਨਿਰੋਲ ਪ੍ਰਭੂ ਦੇ ਨਦਰ ਕਰਮ ਪੁਰ ਨਿਰਭਰ ਹੈ । ਇਸ ਦੀ ਡੋਰੀ ਉਸ ਦੇ ਆਪਣੇ ਹੱਥ ਹੈ । ਉਹ ਜਦ ਚਾਹੇ :

ਹਰਿ ਜੀ ਅਚਿੰਤੁ ਵਸੈ ਮਨਿ ਆਈ ॥[1]

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੨੪)

ਪ੍ਰਤੂੰ ਸਾਧਕ ਲਈ ਅਰਦਾਸ ਦੀ ਅਵਸ਼ਕਤਾ ਨਿੱਤ ਦੀ ਹੈ ।

ਰਹਮ ਤੇਰੀ ਸੁਖੁ ਪਾਇਆ ਸਦਾ ਨਾਨਕ ਕੀ ਅਰਦਾਸਿ ॥੪॥੩॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੨੪)

**ਸਦਾ ਅਰਦਾਸ ਦਾ ਪੱਲਾ ਪਕੜਨ ਨਾਲ ਪਿਆਰ, ਤ੍ਰਿਪਤੀ, ਹਲੀਮੀ ਅਤੇ ਨਿਸਚਾ ਕਾਇਮ ਰਹਿੰਦੇ ਹਨ ਅਤੇ ਵੱਧਦੇ ਹਨ । ਇਹਨਾਂ ਦੀ ਤਰੱਕੀ ਵਿੱਚ ਪ੍ਰਭੂ ਕਲਾ ਦੇ ਪਰਤੱਖ ਕਰਾਮਾਤੀ ਝਲਕਾਰੇ ਹਨ ।** ਉਹ ਝਲਕਾਰੇ ਕੀ ਹਨ ?

ਅਚਿੰਤ ਕੰਮ ਕਰਹਿ ਪ੍ਰਭ ਤਿਨ ਕੇ ਜਿਨ ਹਰਿ ਕਾ ਨਾਮੁ ਪਿਆਰਾ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੩੮)

---

੧ If you ask how this takes place, inquire of grace not of learning; of desire not of intelligence; of the groaning of prayer, not of the study of understanding.
St. Bonaventura

ਜਿਨ ਕੈ ਹਰਿ ਨਾਮੁ ਵਸਿਆ ਸਦ ਹਿਰਦੈ ਹਰਿਨਾਮੋ ਤਿਨ ਕੰਉ ਰਖਣਹਾਰਾ॥
ਹਰਿ ਨਾਮੁ ਪਿਤਾ ਹਰਿ ਨਾਮੋ ਮਾਤਾ ਹਰਿ ਨਾਮੁ ਸਖਾਈ ਮਿਤ੍ਰੁ ਹਮਾਰਾ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੫੯੨)

ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ ॥
ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ ॥੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੪੦੩)

ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ ॥
ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ ॥੧॥
ਸੇਵਕ ਕਉ ਨਿਕਟੀ ਹੋਇ ਦਿਖਾਵੈ ॥
ਜੋ ਜੋ ਕਹੈ ਠਾਕੁਰ ਪਹਿ ਸੇਵਕੁ ਤਤਕਾਲ ਹੋਇ ਆਵੈ ॥੧॥ ਰਹਾਉ ॥
ਤਿਸੁ ਸੇਵਕ ਕੈ ਹਉ ਬਲਿਹਾਰੀ ਜੋ ਅਪਨੇ ਪ੍ਰਭ ਭਾਵੈ ॥
ਤਿਸ ਕੀ ਸੋਇ ਸੁਣੀ ਮਨੁ ਹਰਿਆ ਤਿਸੁ ਨਾਨਕ ਪਰਸਣਿ ਆਵੈ
॥੨॥੭॥੧੨੯॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੪੦੩)

# ਨਾਮ ਨਿਧਾਨ

*ਪਾਇਆ ਨਾਮੁ ਨਿਧਾਨੁ ਜਿਸ ਨੋ ਭਾਲਦਾ ॥*
*ਜੋਤਿ ਮਿਲੀ ਸੰਗਿ ਜੋਤਿ ਰਹਿਆ ਘਾਲਦਾ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੫੨੪)

**ਅਰਦਾਸ ਕਲਾ ਦੀ ਸਿਖਰ ਤੇ ਪੁੱਜਾ ਹੋਇਆ ਪੁਰਸ਼ ਆਪਣੇ ਅੰਦਰ ਦੇ ਧੁਰੰਦਰ ਨਾਮ ਵਿੱਚ ਜਾਂ ਪ੍ਰਵੇਸ਼ ਪਾਉਂਦਾ ਹੈ ਅਤੇ ਚਿੰਤ-ਅਚਿੰਤਾ ਦੀ ਸੀਮਾ ਤੋਂ ਉੱਪਰ ਹੋ ਜਾਂਦਾ ਹੈ । ਕੁਦਰਤ ਦੀਆਂ ਸਭ ਸ਼ਕਤੀਆਂ ਸਹਜ ਸੁਭਾ ਉਸ ਦੇ ਇਰਦ-ਗਿਰਦ ਚੱਕਰ ਕੱਟਦੀਆਂ ਹਨ ਅਤੇ ਉਸ ਦੇ ਸਾਰੇ ਕਾਰਜ ਸਿੱਧ ਕਰਦੀਆਂ ਹਨ ।** ਉਸ ਅੰਦਰ ਇਹ ਚਾਰ ਹਾਲਤਾਂ ਆ ਪਰਵੇਸ਼ ਕਰਦੀਆਂ ਹਨ:

*(੧) ਸੰਤੋਖ*
*(੨) ਅਚਿੰਤਤਾ*
*(੩) ਬੇਮੁਥਾਜੀ ਅਥਵਾ ਬੇਨਿਆਜ਼ੀ ਅਤੇ*
*(੪) ਮਨ ਪੁਰ ਵਿਜੈ ਭਾਵ ਖਿਆਲਾਂ ਦਾ ਰੁਕ ਜਾਣਾ ।*

ਐਸਾ ਪੁਰਸ਼ ਅਕਾਲਪੁਰਖ ਦੀ ਨਦਰ ਕਰਮ ਹੇਠ ਜਾ ਵਾਸਾ ਧਾਰਨ ਕਰਦਾ ਹੈ । ਉਸ ਲਈ ਕਰਮ-ਕਾਲ ਦਾ ਚੱਕਰ ਪ੍ਰਾਪਤ ਹੋ ਜਾਂਦਾ ਹੈ ਜਿਸ ਵਿੱਚ ਕਿ ਸਭ ਲੋਕਾਈ ਬੱਝੀ ਹੋਈ ਹੈ - ਛੋਟੇ ਤੋਂ ਛੋਟੇ ਜੰਤੂ ਤੋਂ ਲੈ ਕੇ ਵੱਡੇ ਤੋਂ ਵੱਡੇ ਦੇਵਤੇ ਤੱਕ । ਕਰਮ ਜਾਲ ਵਿਚ ਬੱਝੇ ਇਹ ਸਭ ਖਿਆਲ ਜਾਂ ਸੰਕਲਪ ਦੀ ਸੀਮਾ ਵਿਚ ਵਿਚਰਦੇ ਹਨ ਅਤੇ ਇਹ ਸੀਮਾ ਬਹੁਤ ਲੰਮੀ ਚੌੜੀ ਹੈ । ਪ੍ਰੰਤੂ ਨਾਮ ਵਿੱਚ ਗਿਆ ਪੁਰਸ਼ ਖਿਆਲ ਦੀ ਸੀਮਾ ਪਾਰ ਕਰਕੇ ਬੇਖਿਆਲੀ ਦੀ ਅਥਾਹਤਾ ਵਿਚ ਪਹੁੰਚਿਆ ਹੁੰਦਾ ਹੈ ।

ਨਾਮ ਨਾਲ ਇਕ-ਮਿਕ ਹੋਇਆ ਅਤੇ ਸਦਾ ਅਰਦਾਸ ਵਿਚ ਪ੍ਰੋਤਾ ਗੁਰੂ ਘਰ ਤੋਂ ਬਲਿਹਾਰ ਜਾਂਦਾ ਹੈ । ਉਸ ਦਾ ਜਜ਼ਬੇ ਭਰਪੂਰ ਵਿਸ਼ਵਾਸ ਹੁੰਦਾ ਹੈ ।

ਸੁਣੀ ਅਰਦਾਸਿ ਸੁਆਮੀ ਮੇਰੈ ਸਰਬ ਕਲਾ ਬਣਿ ਆਈ ॥
ਪ੍ਰਗਟ ਭਈ ਸਗਲੇ ਜੁਗ ਅੰਤਰਿ ਗੁਰ ਨਾਨਕ ਕੀ ਵਡਿਆਈ ॥੪॥੧੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੧੧)

ਐਸੇ ਪੁਰਸ਼ ਦੀ ਸੁਰਤੀ ਵਿੱਚ ਅਰਦਾਸ ਤੇ ਸ਼ੁਕਰਾਨਾ ਸਮਾ ਜਾਂਦੇ ਹਨ, ਨਿਮਖ-ਨਿਮਖ ਅਤੇ ਹਰ ਬੋਲ ਵਿੱਚ ਉਸ ਦੀ ਅਰਦਾਸ ਹੁੰਦੀ ਹੈ । ਜਿਵੇਂ ਪਾਣੀ ਦੀ ਬੋਤਲ ਉਲਟਾਇ ਜਾਣ ਤੇ ਕੁਲ-ਕੁਲ ਦੀ ਆਵਾਜ਼ ਦੇਂਦੀ ਹੈ, ਇਸੇ ਤਰ੍ਹਾਂ ਐਸੇ ਪੁਰਸ਼ ਦਾ ਹਿਰਦਾ ਧੰਨ ਗੁਰੂ, ਧੰਨ ਗੁਰੂ, ਵਾਹਿਗੁਰੂ, ਵਾਹਿਗੁਰੂ ਕਰਦਾ ਹੈ ।[੧] ਧੰਨਭਾਗ ਹਨ ਉਨ੍ਹਾਂ ਦੇ ਜੋ ਸਤਿਗੁਰਾਂ ਨਾਲ ਪ੍ਰੀਤੀ ਰੱਖਦੇ ਹਨ ਅਤੇ ਮਹਾਰਾਜ ਦੇ ਦਰਸਾਇ ਮਾਰਗ ਪੁਰ ਚਲਣ ਦਾ ਉਪਰਾਲਾ ਕਰਦੇ ਹਨ । ਉਹਨਾਂ ਦੇ ਸਭ ਮਿਤੱਰ ਹਨ ਅਤੇ ਕੁਦਰਤ ਦੀਆਂ ਸਭ ਬਰਕਤਾਂ ਉਹਨਾਂ ਲਈ ਹਾਜ਼ਰ ਹਨ । ਧਰਮ ਰਾਇ ਵੀ ਉਨ੍ਹਾਂ ਦੀ ਤਾਬੇ ਹੈ ।

ਜਿਸ ਨੋ ਕ੍ਰਿਪਾ ਕਰੇ ਤਿਸੁ ਗੁਰੁ ਮਿਲੈ ਸੋ ਹਰਿ ਗੁਣ ਗਾਵੈ ॥
ਧਰਮ ਰਾਇ ਤਿਨ ਕਾ ਮਿਤੁ ਹੈ ਜਮ ਮਗਿ ਨ ਪਾਵੈ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੦੯੧)

ਜਿਨ ਕਉ ਕ੍ਰਿਪਾ ਕਰੀ ਜਗਜੀਵਨਿ ਹਰਿ ਉਰਿ ਧਾਰਿਓ ਮਨ ਮਾਝਾ ॥
ਧਰਮ ਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ ॥੪॥੫॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੯੮)

---

੧ Spontaneously to God Should tend the Soul,
Like the magnetic needle, To the pole. Thomas Hood

ਜਿਨਾ ਅੰਦਰਿ ਨਾਮੁ ਨਿਧਾਨੁ ਹਰਿ ਤਿਨ ਕੇ ਕਾਜ ਦਯਿ ਆਦੇ ਰਾਸਿ ॥
ਤਿਨ ਚੂਕੀ ਮੁਹਤਾਜੀ ਲੋਕਨ ਕੀ ਹਰਿ ਪ੍ਰਭੁ ਅੰਗੁ ਕਰਿ ਬੈਠਾ ਪਾਸਿ ॥
ਜਾਂ ਕਰਤਾ ਵਲਿ ਤਾ ਸਭੁ ਕੋ ਵਲਿ ਸਭਿ ਦਰਸਨੁ ਦੇਖਿ ਕਰਹਿ ਸਾਬਾਸਿ ॥
ਸਾਹੁ ਪਾਤਿਸਾਹੁ ਸਭੁ ਹਰਿ ਕਾ ਕੀਆ
ਸਭਿ ਜਨ ਕਉ ਆਇ ਕਰਹਿ ਰਹਰਾਸਿ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੦੫)

ਕੋਈ ਪੁਤੁ ਸਿਖੁ ਸੇਵਾ ਕਰੇ ਸਤਿਗੁਰੂ ਕੀ ਤਿਸੁ ਕਾਰਜ ਸਭਿ ਸਵਾਰੇ ॥
ਜੋ ਇਛੈ ਸੋ ਫਲੁ ਪਾਇਸੀ ਪੁਤੁ ਧਨੁ ਲਖਮੀ ਖੜਿ ਮੇਲੇ ਹਰਿ ਨਿਸਤਾਰੇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੦੭)

# ਸਾਰਾਂਸ਼

ਪ੍ਰਸ਼ਨ ਹੈ : ਜਿਹੜਾ ਪੁਰਸ਼ ਅਰਦਾਸ ਕਲਾ ਵਿੱਚ ਪੂਰਣਤਾ ਪ੍ਰਾਪਤ ਕਰ ਲੈਂਦਾ ਹੈ ਅਤੇ ਨਾਮ ਤੱਤ ਨਾਲ ਤਦ ਰੂਪ ਹੋ ਜਾਂਦਾ ਹੈ, ਭਾਵ ਇਕ-ਮਿਕ ਹੋ ਜਾਂਦਾ ਹੈ ਉਸ ਦਾ ਦੁਨੀਆਂ ਵਿੱਚ ਰੌਂ-ਰੁਖ ਕੈਸਾ ਹੁੰਦਾ ਹੈ ? ਗੁਰ ਇਤਿਹਾਸ ਅਤੇ ਗੁਰ ਬਾਣੀ ਦੀ ਖੋਜ ਦੱਸਦੀ ਹੈ ਕਿ ਜਦ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਬਕਾਲੇ ਦੇ ਭੋਰੇ ਵਿੱਚ ਸਾਧਨਾ ਸਾਧ ਕੇ ਅਕਾਲਪੁਰਖ ਨਾਲ ਅਭੇਦ ਹੋਇ ਤਾਂ ਉਹਨਾਂ ਨਾਮ ਵਿੱਚ ਲੀਨ ਪੁਰਸ਼ ਦੇ ਲੱਛਣ ਹੇਠ ਲਿਖੇ ਸ਼ਬਦ ਵਿੱਚ ਵਰਣਨ ਕੀਤੇ ਅਤੇ ਖੁਦ ਬੇਮਿਸਾਲ ਕੁਰਬਾਨੀ ਦੇ ਕੇ ਇਸ ਸ਼ਬਦ ਦੀ ਸ਼ਾਹਦ ਭਰੀ:

*ਸੋਰਠਿ ਮਹਲਾ ੯ ॥*
*ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥*
*ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥੧॥ ਰਹਾਉ ॥*
*ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ ॥*
*ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥੧॥*
*ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ ॥*
*ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ ॥੨॥*
*ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ ॥*
*ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥੩॥੧੧॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੩੩)

ਭਾਸ਼:- ਸਾਡੇ ਭਾਰਤ ਦੇਸ ਦੀ ਪਰੰਪਰਾ ਵਿਚ ਐਸੇ ਉਦਾਹਰਣ ਤਾਂ ਕਈ ਮਿਲਦੇ ਹਨ ਜਿਥੇ ਦੁਖ, ਕਲੇਸ਼, ਉਲਝਨਾਂ, ਮੁਸੀਬਤਾਂ ਤੋਂ ਰਹਿਤ ਹੋਂਣ ਲਈ ਅਥਵਾ ਇਹਨਾਂ ਤੋ ਖਲਾਸੀ ਜਾਂ ਮੁਕਤੀ ਪਾਉਣ ਲਈ ਸੰਸਾਰ ਤਿਆਗ ਜਾਂ ਸਨਿਆਸ ਦੀ ਪ੍ਰੇਰਨਾ ਮਿਲਦੀ ਹੈ । ਪ੍ਰੰਤੂ ਇਸ ਸ਼ਬਦ ਵਿਚ ਸ੍ਰੀ ਗੁਰੂ

ਤੇਗ ਬਹਾਦਰ ਜੀ ਐਸੀ ਪ੍ਰੇਰਨਾ ਨਹੀਂ ਦੇ ਰਹੇ । ਇਸ ਵਿਚ ਉਹ ਐਸੀ ਮਨੋਅਵਸਥਾ ਦਾ ਭੇਦ ਦੇ ਰਹੇ ਹਨ ਜਿਸ ਨੂੰ ਪ੍ਰਾਪਤ ਕਰਕੇ ਮਨੁੱਖ ਉਸ ਪਦ ਤੇ ਪਹੁੰਚ ਜਾਂਦਾ ਹੈ ਜਿਥੇ ਉਹ ਦੁੱਖ ਦੇ ਹੁੰਦੇ ਦੁੱਖ ਦੇ ਸੰਕਲਪ ਨੂੰ ਆਪਣੀ ਸੁਰਤੀ ਪੁਰ ਹਾਵੀ ਨਹੀਂ ਹੋਣ ਦੇਂਦਾ, ਸੁੱਖ ਦੀ ਇਛਾ ਤੋਂ ਉਹ ਆਪਣੇ ਆਪ ਨੂੰ ਨਿਆਰਾ ਰਖਦਾ ਹੈ; ਡਰ ਉਸ ਨੂੰ ਡੋਲਾ ਨਹੀਂ ਸਕਦੇ, ਦ੍ਰਿਸ਼ਟੀ ਵਿਚ ਸੋਇਨੇ ਲਈ ਵਿਸ਼ੇਸ਼ਤਾ ਨਹੀਂ ਅਤੇ ਮਿੱਟੀ ਲਈ ਨਿਊਣਤਾ ਨਹੀਂ, ਉਸ ਦਾ ਸੰਕਲਪ ਆਸਾ ਅਤੇ ਮਨਸਾ ਦੇ ਭਾਰ ਤੋਂ ਨਿਰਲੇਪ ਰਹਿੰਦਾ ਹੈ, ਬਿਰਤੀ ਸੰਸਾਰ ਦੇ ਵਿਕਾਰਾਂ ਅਤੇ ਬੰਧਨਾਂ ਤੋਂ ਮੁਕਤ ਹੋ ਜਾਂਦੀ ਹੈ ।

ਜਿਵੇਂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਬਚਿਤ੍ਰ ਨਾਟਕ ਵਿਚ ਦਸਦੇ ਹਨ ਕਿ ਪਿਛਲੇ ਜਨਮ ਵਿਚ ਉਨ੍ਹਾਂ ਹੇਮਕੁੰਡ ਵਿਖੇ ਤਪੱਸਿਆ ਕੀਤੀ ਅਤੇ ਅਕਾਲਪੁਰਖ ਨਾਲ ਅਭੇਦਤਾ ਪਾਈ, ਇਸੇ ਤਰ੍ਹਾਂ, ਜਾਪਦਾ ਹੈ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਬਕਾਲੇ ਦੇ ਇਕ ਛੋਟੇ ਜਹੇ ਭੋਰੇ ਵਿਚ ਸਾਧਨਾ ਸਾਧ ਕੇ ਅਕਾਲਪੁਰਖ ਨਾਲ ਅਭੇਦ ਹੋ ਗਏ ਅਤੇ ਫਿਰ ਜੋ ਗਿਆਨ ਪ੍ਰਾਪਤ ਹੋਇਆ ਉਹ ਆਪਣੀ ਬਾਣੀ ਵਿਚ ਆਪਣੇ ਮੁਖਾਰਬਿੰਦ ਚੌਂ ਉਚਾਰਿਆ ਹੈ ।

ਇਹ ਬਾਣੀ ਅਕਾਲਪੁਰਖ ਦੇ ਆਸ਼ੇ ਨੂੰ ਦਰਸਾਉਂਦੀ ਹੈ ਅਤੇ ਉਸ ਜੀਵਨ ਜੁਗਤਿ ਦੀ ਸੇਧ ਦੇਂਦੀ ਹੈ ਜਿਸ ਕਰਕੇ ਉਸ ਆਸ਼ੇ ਨੂੰ ਪਾਇਆ ਜਾਇ ।

ਅਕਾਲਪੁਰਖ ਦਾ ਵਿਧਾਨ ਹੈ ਕਿ ਅੱਗ ਦੇ ਚੰਗਿਆਰੇ ਅੱਗ ਪਾਸੋਂ ਭਾਵੇਂ ਕਿਤਨੇ ਦੂਰ ਚਲੇ ਜਾਣ ਮੁੜ ਆਪਣੇ ਕੇਂਦਰ ਵਿਚ ਹੀ ਆ ਰਲਦੇ ਹਨ । ਜਾਂ, ਜਿਸ ਤਰ੍ਹਾਂ ਪਾਣੀ ਵਿਚੋਂ ਬੇਅੰਤ ਤਰੰਗਾਂ ਉਠ ਕੇ ਮੁੜ ਜਲ ਵਿਚ ਹੀ ਸਮਾਂ ਜਾਂਦੀਆਂ ਹਨ । ਇਸੇ ਤਰ੍ਹਾਂ ਜੀਵ-ਆਤਮਾਂ ਆਪਣੇ ਪਰਮਾਤਮਾ ਨਾਲ ਮਿਲਣਾ ਚਾਹੁੰਦੀਆਂ ਹਨ ।

ਪਰ ਇਸ ਮਿਲਾਪ ਦਾ ਇਕ ਨੇਮ ਹੈ । ਉਹ ਇਹ ਹੈ ਕਿ ਇਕ ਭਾਂਡੇ

 

ਵਿਚ ਦੋ ਵਸਤੂਆਂ ਨਹੀਂ ਸਮਾ ਸਕਦੀਆਂ, ਜਿਵੇਂ ਕਿ ਗੁਰਵਾਕ ਹੈ :

*ਵਸਤੂ ਅੰਦਰਿ ਵਸਤੁ ਸਮਾਵੈ ਦੂਜੀ ਹੋਵੈ ਪਾਸਿ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੪੭੪)

ਸੋ ਇਸ ਨੇਮ ਅਨੁਸਾਰ ਅਕਾਲਪੁਰਖ ਤੇ ਸੰਸਾਰ ਦਾ ਸੰਕਲਪ ਦੋਵੇਂ ਇਕੱਠੇ ਸੁਰਤੀ ਵਿਚ ਨਹੀਂ ਟਿਕ ਸਕਦੇ । ਅਕਾਲਪੁਰਖ ਦੇ ਪੂਰਨ ਪ੍ਰਕਾਸ਼ ਨੂੰ ਅਨੁਭਵ ਕਰਨ ਲਈ ਜਾਂ ਵਾਹਿਗੁਰੂ ਦਾ ਵਾਸਾ ਹਿਰਦੇ ਵਿਚ ਸਾਖਿਆਤ ਕਰਨ ਲਈ ਸੰਸਾਰਕ ਪ੍ਰਤਿਬਿੰਬ ਜਾਂ ਪਰਛਾਵਾਂ ਤਿਆਗਣਾ ਹੀ ਪੈਂਦਾ ਹੈ । **ਗੁਰੂ ਜੀ ਦੇ ਸਿਧਾਂਤ ਅਨੁਸਾਰ ਆਤਮ ਰਸੀਆ ਜਾਂ ਬ੍ਰਹਮ ਗਿਆਨੀ ਸਿਰਫ ਉਹ ਪੁਰਸ਼ ਹੀ ਹੋ ਸਕਦਾ ਹੈ ਜੋ ਵਿਕਾਰਾਂ ਦੇ ਰਸਾਂ ਨੂੰ ਤਿਆਗ ਕੇ ਆਤਮ ਰਸ ਵਿਚ ਪਰਚਦਾ ਹੈ ।**

ਪ੍ਰਸ਼ਨ ਹੈ: ਐਸੀ ਅਵਸਥਾ ਦਾ ਭੇਦ ਕਿਵੇਂ ਖੁਲ੍ਹੇ ? ਜਾਂ ਇਸ ਤਰ੍ਹਾਂ ਦਾ ਪ੍ਰਕਾਸ਼ ਕਿਵੇਂ ਪ੍ਰਾਪਤ ਹੋਵੇ ? ਸ੍ਰੀ ਗੁਰੂ ਤੇਗ ਬਹਾਦਰ ਸਹਿਬ ਜੀ ਇਸ ਰਹੱਸ ਜਾਂ ਭੇਦ ਨੂੰ ਖੋਲ੍ਹੇ ਜਾਣ ਲਈ ਅਥਵਾ ਜੀਵਨ ਜੁਗਤਿ ਦਾ ਮਾਰਗ ਸਮਝਣ ਲਈ ਗੁਰੂ ਕਿਰਪਾ ਜਾਂ ਨਦਰ ਵੱਲ ਸੰਕੇਤ ਦੇਂਦੇ ਹਨ । ਤਦ ਹੀ ਉਨ੍ਹਾਂ ਨੇ ਇਸ ਮਹਾਂਵਾਕ ਦੇ ਅੰਤ ਵਿਚ ਕਿਹਾ ਹੈ ਕਿ ਇਸ ਜੁਗਤਿ ਨੂੰ ਉਹ ਹੀ ਪਹਿਚਾਣ ਸਕਦਾ ਹੈ ਜਿਸ ਉੱਪਰ ਗੁਰੂ ਦੀ ਕਿਰਪਾ ਹੋ ਜਾਂਦੀ ਹੈ ।

ਕਈ ਮਤ ਮੁਕਤੀ ਦਾ ਭਾਵ ਹੋਰ ਰੂਪਾਂ ਵਿਚ ਦਰਸਾਉਂਦੇ ਹਨ । ਪਰ ਗੁਰੂ ਸਹਿਬ ਅਕਾਲਪੁਰਖ ਨਾਲ ਅਭੇਦ ਹੋ ਜਾਣ ਨੂੰ ਮੁਕਤੀ ਦਸਦੇ ਹਨ ਅਤੇ ਮਿਸਾਲ ਦੇਂਦੇ ਹਨ ਕਿ ਜਿਵੇਂ ਪਾਣੀ ਨਾਲ ਪਾਣੀ ਮਿਲ ਕੇ ਅਭੇਦ ਹੋ ਜਾਂਦਾ ਹੈ ਇਸੇ ਤਰ੍ਹਾਂ ਜੀਵਾਤਮਾ ਅਤੇ ਪਰਮਾਤਮਾ ਦਾ ਮੇਲ ਹੁੰਦਾ ਹੈ। ਉਨ੍ਹਾਂ ਦੇ ਆਪਣੇ ਸ਼ਬਦਾਂ ਵਿੱਚ:

## ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥੩॥੧੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੩੩)

ਪਉੜੀ ॥
ਅਮਾਵਸ ਆਤਮ ਸੁਖੀ ਭਏ ਸੰਤੋਖੁ ਦੀਆ ਗੁਰਦੇਵ ॥
ਮਨੁ ਤਨੁ ਸੀਤਲੁ ਸਾਂਤਿ ਸਹਜ ਲਾਗਾ ਪ੍ਰਭ ਕੀ ਸੇਵ ॥
ਟੂਟੇ ਬੰਧਨ ਬਹੁ ਬਿਕਾਰ ਸਫਲ ਪੂਰਨ ਤਾ ਕੇ ਕਾਮ ॥
ਦੁਰਮਤਿ ਮਿਟੀ ਹਉਮੈ ਛੁਟੀ ਸਿਮਰਤ ਹਰਿ ਕੋ ਨਾਮ ॥
ਸਰਨਿ ਗਹੀ ਪਾਰਬ੍ਰਹਮ ਕੀ ਮਿਟਿਆ ਆਵਾ ਗਵਨ ॥
ਆਪਿ ਤਰਿਆ ਕੁਟੰਬ ਸਿਉ ਗੁਣ ਗੁਬਿੰਦ ਪ੍ਰਭ ਰਵਨ ॥
ਹਰਿ ਕੀ ਟਹਲ ਕਮਾਵਣੀ ਜਪੀਐ ਪ੍ਰਭ ਕਾ ਨਾਮੁ ॥
ਗੁਰ ਪੂਰੇ ਤੇ ਪਾਇਆ ਨਾਨਕ ਸੁਖ ਬਿਸ੍ਰਾਮੁ ॥੧੫॥
(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੦੦)

# ਮੁਖਾਰਬਿੰਦ ਬਚਨ

ਪਿਛਲੇ ਪੰਨਿਆਂ ਵਿਚ ਤਾਂ ਰਲੇ ਮਿਲੇ ਵਿਚਾਰ ਸਨ - ਕਿਧਰੇ ਅਸਲ ਰੂਪ ਵਿਚ ਅਤੇ ਕਿਧਰੇ ਭਾਵ ਰੂਪ ਵਿਚ । ਪ੍ਰਤੂੰ ਅਗਲੇ ਭਾਗ ਵਿਚ ਪਰਮ ਸਤਿਕਾਰ ਯੋਗ ਸੰਤ ਬਾਬਾ ਸੁਰੈਣ ਸਿੰਘ ਜੀ ਦੇ ਕੁਝ ਮੁਖਾਰਬਿੰਦ ਬਚਨ ਹਨ ਜੋ ਆਪ ਨੇ ਸਤਸੰਗਾਂ ਵਿਚ ਜਾਂ ਰੱਬੀ ਮਉਜ ਵਿਚ ਉਚਾਰੇ । ਇਹ ਬਚਨ ਇਕ ਪਰਕਾਰ ਦਾ ਗੁਰਬਾਣੀ ਦਾ ਅਮਲੀ ਭਾਸ਼ ਹਨ । ਗੁਰਬਾਣੀ ਸਦੀਵਕਾਲ 'ਜਾਗਤਿ ਜੋਤਿ' ਦਾ ਵਰਣਾਤਮਕ ਪ੍ਰਗਟਾ ਕਰਦੀ ਹੈ । ਅਤੇ, ਜਿਹੜਾ ਪੁਰਸ਼ ਗੁਰਬਾਣੀ ਦੇ ਆਸ਼ੇ ਨਾਲ ਇਕ ਮਿਕ ਹੁੰਦਾ ਹੈ ਉਸ ਤਜ਼ਰਬਾ, ਭਾਸ਼ ਦੇ ਰੂਪ ਵਿਚ, ਉਸ 'ਜਾਗਤਿ ਜੋਤਿ' ਦੀ ਲੋਅ ਜਾਂ ਰੋਸ਼ਨੀ ਦੇਂਦਾ ਹੈ । ਨਾ ਤਾਂ "ਜਾਗਤਿ ਜੋਤਿ" ਦਾ ਅੰਤ ਹੈ ਅਤੇ ਨਾ ਹੀ ਉਸ ਦੇ ਪ੍ਰਗਟਾਵਾਂ ਦਾ, ਭਾਸ਼ ਦੇ ਰੂਪ ਵਿੱਚ, ਅੰਤ ਹੋ ਸਕਦਾ ਹੈ । ਇਸ ਸੰਬੰਧ ਵਿਚ ਮਹਾਂਰਿਸ਼ੀ ਟੈਗੋਰ ਦੇ ਹੇਠ ਲਿਖੇ ਸ਼ਬਦ ਢੁਕਵੇਂ ਜਾਪਦੇ ਹਨ। ਆਪ ਲਿਖਦੇ ਹਨ:

*The meaning of the living words that come out of the experiences of great hearts can never be exhausted by any system of logical interpretation. They have to be endlessly explained by the commentries of individual lives, and they gain an added mystery in each new revelation.*

Sadhna

ਚੂੰਕਿ ਇਸ ਭਾਗ ਦੇ ਮੁਖਾਰਬਿੰਦ ਬਚਨ ਸੁਰਤਿ ਸ਼ਬਦ ਦੀ ਅਭਿਆਸ ਕਮਾਈ ਤੇ ਆਧਾਰਤ ਹਨ, ਇਸ ਲਈ ਇਹ ਆਮਿਲ ਹੋਂਣ ਵਿਚ, ਨਾਮ ਅਭਿਆਸ ਕਮਾਈ ਕਰਨ ਵਿਚ ਉਤਸ਼ਾਹ ਦੇਣਗੇ। ਪੁਸਤਕ ਦੀ ਚਲ ਰਹੀ ਵਿਉਂਤ ਅਨੁਸਾਰ ਸੰਪਾਦਕ ਨੇ ਸਪਸ਼ਟਤਾ ਵਧਾਣ ਖਾਤਿਰ, ਕਿਧਰੇ ਕਿਧਰੇ ਗੁਰਬਾਣੀ ਦੀਆਂ ਤੁਕਾਂ ਅਤੇ ਹੋਰ ਵਿਅਕਤੀਆਂ ਦੇ ਬਚਨਾਂ ਦਾ

ਵਾਧਾ ਕੀਤਾ ਹੈ ।

ਕਿਸੇ ਮਹਾਂਪੁਰਸ਼ ਦੀ ਸਭ ਤੋਂ ਵਡੀ ਦੇਣ ਉਸ ਦੇ ਆਪਣੇ ਤਜ਼ਰਬੇ ਦੀ ਸਾਂਝ ਹੁੰਦੀ ਹੈ । ਸੋ, ਅਗਲੇ ਪੰਨੇ ਸਾਡੇ ਨਾਲ ਐਸੀ ਸਾਂਝ ਪਾਂਦੇ ਹਨ । ਹੋਰ ਸਾਂਝਾਂ ਤਾਂ ਥੋੜੇ ਸਮੇਂ ਲਈ ਹੁੰਦੀਆਂ ਹਨ, ਪਰੰਤੂ ਐਸੀ ਸਾਂਝ ਲੰਮੇ ਸਮੇਂ ਤੱਕ ਕਾਇਮ ਰਹਿੰਦੀ ਹੈ ।

ਇਸ ਤੋਂ ਇਲਾਵਾ, ਮਹਾਂਪੁਰਸ਼ਾਂ ਦੇ ਪਰਤਾਇ ਹੋਇ ਨਿਚੋੜ-ਸਿੱਟਿਆਂ ਨੂੰ ਆਪਣੇ ਨਿੱਜੀ ਜੀਵਨ ਵਿਚ ਪ੍ਰਯੋਗ ਕਰਨ ਨਾਲ ਦੋ ਹਾਲਤਾਂ ਪਰਤੱਖ ਹੋਣੀਆਂ ਚਾਹੀਦੀਆਂ ਹਨ । ਇਕ ਹੈ ਅੰਦਰ ਟਿਕਾਓ ਦਾ ਆ ਜਾਣਾ, ਭਾਵ ਬਾਹਰ ਦੇ ਹਾਲਾਤ ਮਨ ਦੀ ਸ਼ਾਂਤੀ ਨੂੰ ਭੰਗ ਕਰਨਾ ਛੱਡ ਦੇਣ ਅਤੇ ਸਮਾਂ ਪਾ ਕੇ ਸਹਜ ਪ੍ਰਾਪਤ ਹੋਵੇ, ਜਿਵੇਂ ਕਿ ਭਾਈ ਗੁਰਦਾਸ ਜੀ ਦੱਸਦੇ ਹਨ :

*ਗੁਰਮੁਖਿ ਸਚਾ ਪੰਥੁ ਹੈ ਸਿਖੁ ਸਹਜ ਘਰਿ ਜਾਇ ਖਲੋਵੈ॥*

(ਭਾਈ ਗੁਰਦਾਸ ਜੀ ਵਾਰ ੨੭)

ਦੂਜੀ ਹਾਲਤ ਹੋਣੀ ਚਾਹੀਦੀ ਹੈ ਮਨ ਅੰਦਰੋਂ ਉਫ ਅਤੇ ਸ਼ਿਕਵੇ ਦੇ ਖਿਆਲ ਦੀ ਸਹਜੇ ਸਹਜੇ ਸਮਾਪਤੀ ਹੋਈ ਜਾਣੀ ।

*ਗੁਰਮੁਖ ਸਹਜ ਸੁਭਾਇ ਭਾਣਾ ਭਾਇਆ॥*

(ਭਾਈ ਗੁਰਦਾਸ ਜੀ ਵਾਰ ੩)

ਜਦ ਕੋਈ ਮਹਾਂਪੁਰਖ ਦੇਹ ਸਰੂਪ ਵਿੱਚ ਹੁੰਦਾ ਹੈ ਤਾਂ ਉਸਦਾ ਜੀਵਨ ਇਹਨਾਂ ਦੋ ਹਾਲਤਾਂ ਦਾ ਪਰਤੱਖ ਨਮੂਨਾ ਹੁੰਦਾ ਹੈ ਅਤੇ ਇਹ ਹੀ ਪਿਛਲੇ ਪੰਨਿਆਂ ਵਿਚ ਆਇ ਮਹਲੇ ਨੌਵੇਂ ਦੇ ਸ਼ਬਦ ਦਾ ਭਾਵ ਹੈ, ਅਤੇ ਐਸਾ ਹੀ ਅਗਲੇ ਪੰਨਿਆਂ ਵਿਚ ਆਇ ਬਚਨਾਂ ਨੂੰ ਅਪਣਾਨ ਦਾ ਫਲ ਹੈ ।

# ਮੁਖਾਰਬਿੰਦ ਬਚਨ ੧

ਇਨਸਾਨ ਨੂੰ ਦੌਂ ਲਗੀ ਪਈ ਹੈ ਅਤੇ ਤਿੰਨ ਕਿਸਮ ਦੇ ਤਾਪ ਚੰਬੜੇ ਹੋਇ ਹਨ । ਉਹ ਤਿੰਨ ਤਾਪ ਹਨ:

*(੧) ਸ਼ਰੀਰ ਵਿਚ ਰੋਗ ਆਦਿ ।*

*(੨) ਕੁਦਰਤ ਦੇ ਕਿਸੇ ਕਾਰਨ ਕਰ ਕੇ ਨੁਕਸਾਨ ਹੋ ਜਾਣ ਜਿਵੇਂ ਭੁਚਾਲ, ਬਰਸਾਤ, ਹੜ ਆਦਿ ਨਾਲ ।*

*(੩) ਇਹ ਚਿੰਤਾ ਹੋਣੀ ਕਿ ਮਰਨ ਪਿਛੋਂ ਫਲਾਂ ਸਮੇਂ ਵੇਲੇ ਕੀ ਹੋਊ ।*

ਐਸਾ ਕੋਈ ਨਹੀਂ ਜੋ ਇਹਨਾਂ ਤਾਪਾਂ ਤੋਂ ਬਚਿਆ ਹੋਵੇ । ਤਅੱਜੁਬ ਵਾਲੀ ਗੱਲ ਇਹ ਹੈ ਕਿ ਇਹਨਾਂ ਤਾਪਾਂ ਤੋਂ ਬਚਣ ਲਈ ਇਨਸਾਨ ਉਹ ਕੰਮ ਕਰਦਾ ਹੈ ਜਿਹੜੇ ਇਸ ਨੂੰ ਹੋਰ ਫਸਾਂਦੇ ਹਨ ਅਤੇ ਦੁਖੀ ਕਰਦੇ ਹਨ ।

ਕੋਈ ਜਪ ਵਿਚ ਲਗਾ ਹੋਇਆ ਹੈ ਕੋਈ ਤਪ ਵਿਚ, ਕੋਈ ਵਰਤ ਰੱਖ ਰਿਹਾ ਹੈ ਅਤੇ ਕੋਈ ਪੱਥਰ ਪਾਣੀ ਪੂਜ ਰਿਹਾ ਹੈ ।

*ਭਰਮਿ ਭੂਲੇ ਅਗਿਆਨੀ ਅੰਧੁਲੇ ਭ੍ਰਮਿ ਭ੍ਰਮਿ ਫੂਲ ਤੋਰਾਵੈ ॥*
*ਨਿਰਜੀਉ ਪੂਜਹਿ ਮੜਾ ਸਰੇਵਹਿ ਸਭ ਬਿਰਥੀ ਘਾਲ ਗਵਾਵੈ ॥੩॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੨੬੪)

ਮੂਰਖ ਲੋਗ ਗੁਰਬਾਣੀ ਨੂੰ ਵੀ ਦੁਨੀਆਂ ਦੇ ਕੰਮਾਂ ਲਈ ਦਸਦੇ ਹਨ । ਕਹਿੰਦੇ ਹਨ ਕਿ ਫਲਾਂ ਬਾਣੀ ਦਾ ਇਤਨੀ ਵਾਰ ਪਾਠ ਕਰੋ ਤਾਂ ਫਲਾਂ ਸਿਧੀ ਹੋ ਜਾਊ । ਲੋਕਾਂ ਨੂੰ ਗੁਰਬਾਣੀ ਦੇ ਆਸ਼ੇ ਤੋਂ ਉਲਟ ਲਾਇਆ ਜਾਂਦਾ ਹੈ । ਇਹ ਠੀਕ ਹੈ ਕਿ ਜੇ ਕੋਈ ਦੁਨਿਆਵੀ ਮੁਸ਼ਕਲ ਜਾਂ ਤੰਗੀ ਆ ਬਣੇ ਤਾਂ ਗੁਰਬਾਣੀ ਦੇ ਪਾਠ ਨਾਲ ਦੂਰ ਹੋ ਸਕਦੀ ਹੈ । ਪਰ **ਛੁਟਕਾਰੇ ਲਈ ਇਸ ਜ਼ਮਾਨੇ ਵਿਚ ਨਾਮ ਤੋਂ ਸਿਵਾਇ ਹੋਰ ਕੋਈ ਰਾਹ ਨਹੀਂ ।**

ਇਸੁ ਕਲਿਜੁਗ ਮਹਿ ਕਰਮ ਧਰਮੁ ਨ ਕੋਈ ॥
ਕਲੀ ਕਾ ਜਨਮੁ ਚੰਡਾਲ ਕੈ ਘਰਿ ਹੋਈ ॥
ਨਾਨਕ ਨਾਮ ਬਿਨਾ ਕੋ ਮੁਕਤਿ ਨ ਹੋਈ ॥੪॥੧੦॥੩੦॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੬੧)

ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੪੭)

ਭਾਵ, ਕਰਮ ਧਰਮ ਸਭ ਠੱਗੀ ਅਤੇ ਬੰਧਨ ਹਨ । ਨਾਮ ਦੀ ਪ੍ਰਾਪਤੀ ਲਈ ਬਿਰਹਾ ਅਥਵਾ ਸ਼ੌਕ ਦਾ ਹੋਣਾ ਬਹੁਤ ਜ਼ਰੂਰੀ ਹੈ । ਸ਼ੌਕ ਦਾ ਹੋਣਾ ਕੁਦਰਤ ਦੀ ਖੇਡ ਹੈ । ਇਹ ਇਕ ਦਾਤ ਹੈ । ਪਰ ਜੇ ਕਿਸੇ ਨੂੰ ਸ਼ੌਕ ਨਹੀਂ ਤਾਂ ਮਿਹਨਤ ਕਰੇ । ਮਿਹਨਤ ਵੀ ਫਲ ਲਿਆਂਦੀ ਹੈ ।

ਇਸ ਮਾਰਗ ਵਿਚ ਮਿਹਨਤ ਇਹ ਹੈ ਕਿ ਮਨੁੱਖ ਆਪਣੀ ਸੁਣਨ ਤੇ ਵੇਖਣ ਵਾਲੀ ਸ਼ਕਤੀ ਨੂੰ ਅੱਖਾਂ ਦੇ ਪਿਛੇ ਦੋ ਧੀਰੀਆਂ ਦੇ ਵਿਚਕਾਰ, ਇਕੱਠਾ ਕਰੇ । ਇਥੇ ਇਕ ਛੋਟਾ ਜਿਹਾ ਸੁਰਾਖ ਨਜ਼ਰ ਆਊ ਜਿਸ ਨੂੰ ਤੀਸਰਾ ਤਿਲ ਕਿਹਾ ਜਾਂਦਾ ਹੈ । ਇਸ ਨੂੰ ਦੇਖਣ ਚਾਖਣ ਵਿਚ ਨਾ ਲੱਗ ਜਾਇ, ਪਰ ਇਸ ਸੁਰਾਖ ਥਾਨੀਂ ਉੱਪਰ ਨੂੰ ਲੰਘ ਜਾਇ। ਇਥੇ ਇਕ ਰੌਸ਼ਨੀ ਦੀ ਧਾਰਾ ਨਜ਼ਰ ਆਇਗੀ ਜੋ ਸਭ ਵਿਚ ਪ੍ਰਕਾਸ਼ ਕਰ ਰਹੀ ਹੈ । ਜੋ ਕੁਝ ਨਜ਼ਰ ਆਇ ਉਸ ਨੂੰ ਛਡਦੇ ਜਾਣਾ ਚਾਹੀਦਾ ਹੈ, ਅਤੇ ਸ਼ਬਦ ਦੇ ਮਗਰ (ਜੋ ਅੰਦਰ ਸੁਣੀਂਦਾ ਹੈ) ਤੁਰੇ ਜਾਣਾ ਚਾਹੀਦਾ ਹੈ ।

ਜਿਵੇਂ ਕੋਈ ਅੰਨ੍ਹਾਂ ਹੋਵੇ ਅਤੇ ਉਸ ਨੂੰ ਆਵਾਜ਼ ਦਈ ਜਾਈਏ, 'ਤੁਰੇ ਆ', 'ਤੁਰੇ ਆ', 'ਸੱਜੇ ਨਾ ਹੋਈ' 'ਨਾ ਖੱਬੇ ਹੋ' 'ਸਿੱਧਾ ਤੁਰੇ ਆ' ਤਾਂ ਉਹ ਟਿਕਾਣੇ ਪਹੁੰਚ ਜਾਊ । ਇਸੇ ਤਰ੍ਹਾਂ ਸ਼ਬਦ ਦੀ ਹਾਲਤ ਹੈ ।

ਆਪੇ ਦੇਵੈ ਸਬਦਿ ਬੁਲਾਏ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੭)

ਜਿਹ ਪੈਡੈ ਮਹਾ ਅੰਧ ਗੁਬਾਰਾ ॥
ਹਰਿ ਕਾ ਨਾਮੁ ਸੰਗਿ ਉਜੀਆਰਾ ॥
ਜਹਾ ਪੰਥਿ ਤੇਰਾ ਕੋ ਨ ਸਿਞਾਨੂ ॥
ਹਰਿ ਕਾ ਨਾਮੁ ਤਹ ਨਾਲਿ ਪਛਾਨੂ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੬੪)

**ਸ਼ਬਦ ਨੂੰ ਨਾ ਛੱਡੇ ਅਤੇ ਹੋਰ ਸਭ ਕੁਝ ਛੱਡੀ ਜਾਇ ।** ਪਹਿਲੇ ਦੇਹ ਦੇ ਖਿਆਲ ਨੂੰ ਛੱਡੇ, ਦੂਜੇ ਸਭ ਇਲਮ, ਗਿਆਨ ਸਾਇਜਾਂ ਦੇ ਖਿਆਲਾਂ ਨੂੰ ਛੱਡੇ, ਤੀਸਰੇ ਜੋ ਕੁਝ ਅੰਦਰ ਨਜ਼ਰ ਆਇ ਉਸ ਨੂੰ ਛੱਡੇ । ਸਥੂਲ, ਸੂਖਸ਼ਮ ਅਤੇ ਕਾਰਨ - ਤਿੰਨਾਂ ਤੋਂ ਉੱਪਰ ਹੋ ਜਾਇ ।[੧] ਇਹਨਾਂ ਤਿੰਨਾਂ ਤੋਂ ਉੱਪਰ ਚੌਥੇ ਵਿਚ ਨਾਮ ਦੀ ਸੋਝੀ ਪਊ ।

ਤ੍ਰੈ ਗੁਣ ਮੇਟੇ ਚਉਥੈ ਵਰਤੈ ਏਹਾ ਭਗਤਿ ਨਿਰਾਰੀ ॥੧੬॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੦੮)

ਤ੍ਰਿਕੁਟੀ ਛੂਟੀ ਬਿਮਲ ਮਝਾਰਿ ॥
ਗੁਰ ਕੀ ਮਤਿ ਜੀਇ ਆਈ ਕਾਰਿ ॥੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੨੦)

ਰੀ ਕਲਵਾਰਿ ਗਵਾਰਿ ਮੂਢ ਮਤਿ ਉਲਟੋ ਪਵਨੁ ਫਿਰਾਵਉ ॥
ਮਨੁ ਮਤਵਾਰ ਮੇਰ ਸਰ ਭਾਠੀ ਅੰਮ੍ਰਿਤ ਧਾਰ ਚੁਆਵਉ ॥੧॥
ਬੋਲਹੁ ਭਈਆ ਰਾਮ ਕੀ ਦੁਹਾਈ ॥
ਪੀਵਹੁ ਸੰਤ ਸਦਾ ਮਤਿ ਦੁਰਲਭ ਸਹਜੇ ਪਿਆਸ ਬੁਝਾਈ ॥੧॥ ਰਹਾਉ ॥
ਭੈ ਬਿਚਿ ਭਾਉ ਭਾਇ ਕੋਊ ਬੂਝਹਿ ਹਰਿ ਰਸੁ ਪਾਵੈ ਭਾਈ ॥
ਜੇਤੇ ਘਟ ਅੰਮ੍ਰਿਤੁ ਸਭ ਹੀ ਮਹਿ ਭਾਵੈ ਤਿਸਹਿ ਪੀਆਈ ॥੨॥

---

੧ Such is the nature of God that we know it by nothing better than naught. How by naught ? By getting rid of all...... When a man's mind has lost touch with everything, not till then it comes in touch with God. Eckhart

ਨਗਰੀ ਏਕੈ ਨਉ ਦਰਵਾਜੇ ਧਾਵਤੁ ਬਰਜਿ ਰਹਾਈ ॥
ਤ੍ਰਿਕੁਟੀ ਛੂਟੈ ਦਸਵਾ ਦਰੁ ਖੂਲੈ ਤਾ ਮਨੁ ਖੀਵਾ ਭਾਈ ॥੩॥
ਅਭੈ ਪਦ ਪੂਰਿ ਤਾਪ ਤਹ ਨਾਸੇ ਕਹਿ ਕਬੀਰ ਬੀਚਾਰੀ ॥
ਉਬਟ ਚਲੰਤੇ ਇਹੁ ਮਦੁ ਪਾਇਆ ਜੈਸੇ ਖੋਂਦ ਖੁਮਾਰੀ ॥੪॥੩॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੨੩)

ਜਦ ਨਾਮ ਦੇ ਦਰਵਾਜ਼ੇ ਕੋਲ ਪਹੁੰਚੂ ਤਾਂ ਉਸ ਵਿਚ ਇਹ ਚਾਰ ਹਾਲਤਾਂ ਹੋਣਗੀਆਂ[1] :

(੧) ਸੰਤੋਖ ਆ ਜਾਊ
(੨) ਅਚਿੰਤ ਹੋ ਜਾਊ
(੩) ਕਿਸੇ ਚੀਜ਼ ਦੀ ਲੋੜ ਪਰਤੀਤ ਨਾ ਕਰੂ, ਅਤੇ
(੪) ਖਿਆਲਾਤ ਰੁਕ ਜਾਣਗੇ ।

ਤ੍ਰਿਸਨਾ ਬੁਝੈ ਹਰਿ ਕੈ ਨਾਮਿ ॥
ਮਹਾ ਸੰਤੋਖੁ ਹੋਵੈ ਗੁਰ ਬਚਨੀ ਪ੍ਰਭ ਸਿਉ ਲਾਗੈ ਪੂਰਨ ਧਿਆਨੁ ॥੧॥ਰਹਾਉ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੮੨)

ਇਹ ਕਰਨੀ ਦਾ ਰਾਹ ਹੈ । ਉਹਨੂੰ ਪ੍ਰਾਪਤ ਹੋਊ ਜਿਹੜਾ ਕਰਨੀ ਕਰੂ । ਜਿਹੜਾ ਮਾਨ ਵਡਿਆਈ ਚਾਹੂ ਉਸ ਨੂੰ ਪ੍ਰਾਪਤੀ ਨਹੀਂ ।

ਗੋਬਿਦ ਕੀ ਐਸੀ ਕਾਰ ਕਮਾਇ ॥
ਜੋ ਕਿਛੁ ਕਰੇ ਸੁ ਸਤਿ ਕਰਿ ਮਾਨਹੁ
ਗੁਰਮੁਖਿ ਨਾਮਿ ਰਹਹੁ ਲਿਵ ਲਾਇ ॥੧॥ ਰਹਾਉ ॥
ਗੋਬਿਦ ਪ੍ਰੀਤਿ ਲਗੀ ਅਤਿ ਮੀਠੀ ਅਵਰ ਵਿਸਰਿ ਸਭ ਜਾਇ ॥

1 When God loves a man, He endows him with three qualities in token there of: a bounty like that of the sea, a sympathy like that of the sun, a humility like that of the earth.Bayazid

## ਅਨਦਿਨੁ ਰਹਸੁ ਭਇਆ ਮਨੁ ਮਾਨਿਆ ਜੋਤੀ ਜੋਤਿ ਮਿਲਾਇ ॥੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੯੯)

# ਮੁਖਾਰਬਿੰਦ ਬਚਨ ੨

ਹਉਮੈ ਵਿਚਿ ਜਗਤੁ ਮੁਆ ਮਰਦੋ ਮਰਦਾ ਜਾਇ ॥
ਜਿਚਰੁ ਵਿਚਿ ਦੰਮੁ ਹੈ ਤਿਚਰੁ ਨ ਚੇਤਈ ਕਿ ਕਰੇਗੁ ਅਗੈ ਜਾਇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੫੫੫)

ਘਰ ਵਾਲੇ ਰੋ ਕੇ, ਪਿਆਰ ਕਰਕੇ, ਸੇਵਾ ਕਰਕੇ ਬੰਦੇ ਨੂੰ ਆਪਣੇ ਵਿਚ ਫਸਾਂਦੇ ਹਨ ਅਤੇ ਸਤਸੰਗ ਤੋਂ ਰੋਕਦੇ ਹਨ । **ਸਾਰੀ ਉਮਰ ਨਿਰਾ ਦੁਨੀਆਂ ਦਾ ਕੰਮ ਹੀ ਨਾ ਕਰੀ ਜਾਓ, ਕੁਝ ਆਪਣਾ ਵੀ ਕਰੋ ।** ਜੇ ਦੁਨੀਆਂ ਵਿਚ ਹਮੇਸ਼ਾ ਰਹਿਣਾ ਹੋਵੇ ਤਾਂ ਹੀ ਲੋੜ ਹੈ ਕੁਝ ਕਰਨ ਦੀ । ਪਰ ਇਥੇ ਹਮੇਸ਼ਾ ਰਹਿਣਾ ਨਹੀਂ । ਇਸ ਲਈ, ਆਪਣੇ ਅਸਲ ਘਰ ਨੂੰ ਜਾਨਣ ਲਈ ਕੁੱਝ ਕਰੋ ।

ਪਰਮੇਸ਼ਰ ਦੀ ਬੰਦਗੀ ਹੀ ਵੱਡੀ ਕਰਨੀ ਅਤੇ ਪਾਤਸ਼ਾਹੀ ਹੈ । ਜਿਵੇਂ ਮਸ਼ੀਨ ਦਾ ਬਿਜਲੀ ਨਾਲ ਕਨੈਕਸ਼ਨ ਜੋੜਿਆਂ ਪਟਾ ਚਲ ਪੈਂਦਾ ਹੈ ਅਤੇ ਮਸ਼ੀਨ ਚਾਲੂ ਹੋ ਜਾਂਦੀ ਹੈ, ਇਸੇ ਤਰ੍ਹਾਂ ਜਦ ਰੂਹ ਦਾ ਦਿਮਾਗ ਵਿਚ ਕਨੈਕਸ਼ਨ ਹੁੰਦਾ ਹੈ ਤਾਂ ਇਹ ਸਰੀਰ ਰੂਪੀ ਮਸ਼ੀਨ ਚਾਲੂ ਹੋ ਜਾਂਦੀ ਹੈ । ਪਟਾ ਸਵਾਸ ਹਨ ।

ਸਾਰੇ ਸਰੀਰ ਵਿਚ ਇਹ ਰੂਹ ਹੀ ਵਿਆਪ ਰਹੀ ਹੈ, ਅਤੇ ਜੇ ਕਿਸੇ ਅੰਗ ਨੂੰ ਛੋਹੇ ਜਾਂ ਟੁੰਬੋ ਤਾਂ ਜੋ ਛੋਹਣਾ ਜਾਂ ਟੁੰਬਣਾ ਪਰਤੀਤ ਹੁੰਦਾ ਹੈ, ਇਹ ਰੂਹ ਕਰਕੇ ਹੀ ਹੈ । ਇਹ ਰੂਹ ਅਥਵਾ ਸੁਰਤਿ ਨੂੰ ਜੋ ਖਿਲਰੀ ਪਈ ਹੈ, ਆਪਣੇ ਅੰਦਰ ਦਿਮਾਗ ਵਿਚ ਖਿਚੋ ਭਾਵ ਸਮੇਟੋ ।

**ਸੁਰਤਿ ਨੂੰ ਦਿਮਾਗ ਵਿਚ ਆਪਣੇ ਆਸਨ ਪੁਰ ਟਿਕਾਈ ਰੱਖਣਾ ਹੀ ਅਭਿਆਸ ਹੈ** ( ਆਪਣੇ ਅਸਲ ਘਰ ਵਲ ਲੈ ਜਾਣ ਦਾ ) । ਜੋ ਕੰਮ

ਕਰੋ ਇਸ ਆਸਨ ਪੁਰ ਬੈਠ ਕੇ ਕਰੋ, ਖਿਆਲ ਨੂੰ ਲਾਂਭੇ ਚਾਂਭੇ ਨਾ ਜਾਣ ਦਿਉ ਇਹ ਹੀ ਯੋਗ ਹੈ ਇਸ ਜ਼ਮਾਨੇ ਦਾ । ਐਸਾ ਕਰਨ ਨਾਲ ਸਿਰਫ ਯੋਗ ਦੀ ਕਮਾਈ ਹੀ ਨਹੀਂ ਸਗੋਂ ਕੰਮ ਭੀ ਚੰਗੀ ਤਰ੍ਹਾਂ ਹੁੰਦੇ ਹਨ ।

ਲੋਕ ਕੁਟੰਬ ਤੇ ਟੂਟੀਐ ਪ੍ਰਭ ਕਿਰਤਿ ਕਿਰਤਿ ਕਰੀ ॥
ਗੁਰਿ ਮੋ ਕਉ ਉਪਦੇਸਿਆ ਨਾਨਕ ਸੇਵਿ ਏਕ ਹਰੀ ॥੨॥੮॥੧੩੭॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੨੩੦)

# ਮੁਖਾਰਬਿੰਦ ਬਚਨ ੩

ਬਹੁ ਭੇਖ ਕਰਹਿ ਮਨਿ ਸਾਂਤਿ ਨ ਹੋਇ ॥
ਬਹੁ ਅਭਿਮਾਨਿ ਅਪਣੀ ਪਤਿ ਖੋਇ ॥
ਸੇ ਵਡਭਾਗੀ ਜਿਨ ਸਬਦੁ ਪਛਾਣਿਆ ॥
ਬਾਹਰਿ ਜਾਦਾ ਘਰ ਮਹਿ ਆਣਿਆ ॥੨॥
ਘਰ ਮਹਿ ਵਸਤੁ ਅਗਮ ਅਪਾਰਾ ॥
ਗੁਰਮਤਿ ਖੋਜਹਿ ਸਬਦਿ ਬੀਚਾਰਾ ॥
ਨਾਮੁ ਨਵ ਨਿਧਿ ਪਾਈ ਘਰ ਹੀ ਮਾਹਿ ॥
ਸਦਾ ਰੰਗਿ ਰਾਤੇ ਸਚਿ ਸਮਾਹਿ ॥੩॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੭੫)

**ਸ਼ਬਦ ਅਭਿਆਸ ਕਰਨ ਨਾਲ ਪਿਆਰ ਉਪਜਦਾ ਹੈ, ਕਿਉਂਕਿ ਜਦ ਇਨਸਾਨ ਸੁਰਤਿ ਨੂੰ ਅੰਦਰ ਸ਼ਬਦ ਨਾਲ ਜੋੜਦਾ ਹੈ ਤਾਂ ਅੰਦਰੋਂ ਸੁਆਦ ਆਉਂਦਾ ਹੈ ਅਤੇ ਖਿੱਚ ਪੈਂਦੀ ਹੈ । ਇਹ ਸੁਆਦ ਤੇ ਖਿੱਚ ਹੀ ਇਸ਼ਕ ਦਾ ਰੂਪ ਧਾਰਨ ਕਰ ਲੈਂਦੇ ਹਨ ।**

ਸਬਦਿ ਭਉ ਭੰਜਨੁ ਜਮਕਾਲ ਨਿਖੰਜਨੁ ਹਰਿ ਸੇਤੀ ਲਿਵ ਲਾਈ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੨੩੩)

ਅੰਤਰਿ ਜੋਤਿ ਨਿਰੰਤਰਿ ਬਾਣੀ ਸਾਚੇ ਸਾਹਿਬ ਸਿਉ ਲਿਵ ਲਾਈ ॥ਰਹਾਉ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੩੪)

**ਮਨ ਨੂੰ ਸਮਝਾਣ ਦਾ ਹੋਰ ਕੋਈ ਤਰੀਕਾ ਨਹੀਂ ਸਿਵਾਇ ਇਸ ਨੂੰ ਸ਼ਬਦ ਨਾਲ ਜੋੜਨ ਦੇ ।** ਸ਼ਬਦ ਉਹ ਆਵਾਜ਼ ਹੈ ਜੋ ਹਰ ਵਕਤ ਸਭ ਦੇ ਅੰਦਰ ਹੋ ਰਹੀ ਹੈ । ਸਥੂਲ ਦੇਹੀ ਵਿਚ ਸ਼ਬਦ ਖਿਆਲਾਤ ਹਨ । ਸ਼ਬਦ

ਜਿੰਦਗੀ ਹੈ ।[1]

*ਜੀਆ ਅੰਦਰਿ ਜੀਉ ਸਬਦੁ ਹੈ ਜਿਤੁ ਸਹ ਮੇਲਾਵਾ ਹੋਇ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੨੫੦)

ਜੇ ਸਾਡੇ ਅੰਦਰ ਕੋਈ ਖਿਆਲ ਹੀ ਨਾ ਉਠੇ ਤਾਂ ਦਸੋ ਅਸੀਂ ਕੀ ਕਰ ਸਕਦੇ ਹਾਂ? ਇਥੋਂ ਉਠ ਕੇ ਕਿਧਰੇ ਜਾ ਵੀ ਨਹੀਂ ਸਕਦੇ, ਕੁਝ ਕਰ ਵੀ ਨਹੀਂ ਸਕਦੇ ।

ਖਿਆਲਾਤ ਨੂੰ ਰੋਕ ਕੇ ਆਪਣੀ ਬੈਠਕ ਉਥੇ ਬਣਾਓ ਜਿਥੇ ਦਿਮਾਗ ਵਿਚ ਸੁਆਸ ਟਕਰਾਂਦਾ  ਹੈ । ਸੁਆਸਾਂ ਤੋਂ ਉੱਪਰ ਆਪਣੀ ਬਿਰਤੀ ਨੂੰ ਹਰ ਵਕਤ ਰੱਖਣਾ ਚਾਹੀਦਾ ਹੈ । **ਹਰ ਵਕਤ ਦਾ ਅਭਿਆਸ ਇਹ ਹੀ ਹੈ ਕਿ ਜੋ ਕੰਮ ਕੀਤਾ ਜਾਇ ਬਿਰਤੀ ਨੂੰ ਇਥੇ ਰੱਖ ਕੇ ਕੀਤਾ ਜਾਇ ।**

*ਨਿਰਮਲ ਸਬਦੁ ਨਿਰਮਲ ਹੈ ਬਾਣੀ ॥*
*ਨਿਰਮਲ ਜੋਤਿ ਸਭ ਮਾਹਿ ਸਮਾਣੀ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੨੧)

---

੧ The Word of God, the Father is the substance of all that exists, the life of all that lives, the principle and cause of life. Eckhart

# ਮੁਖਾਰਬਿੰਦ ਬਚਨ ੪

**ਸਾਡੇ ਇਰਦ ਗਿਰਦ ਦੇਵ ਲੋਕ ਹੈ ਜਿਸ ਵਿਚ ਸਤੋ ਗੁਣ ਕੰਮ ਕਰਦਾ ਹੈ । ਦੇਵ ਲੋਕ ਦੇ ਉਦਾਲੇ ਖੁਦਾਲੇ ਦੈਂਤ ਲੋਕ ਜਾ ਭੂਤਾਂ ਪ੍ਰੇਤਾਂ ਦਾ ਲੋਕ ਹੈ ਜਿਸ ਵਿਚ ਤਮੋਗੁਣ ਕੰਮ ਕਰਦਾ ਹੈ । ਇਹ ਜੋ ਸਾਡੇ ਪੁਰ ਚੰਗੇ ਮੰਦੇ ਜਾਂ ਸਤੋ ਤਮੋ ਖਿਆਲ ਪ੍ਰਭਾਵ ਪਾਂਦੇ ਹਨ ਇਹ ਉਹਨਾਂ ਲੋਕਾਂ ਕਰਕੇ ਹੈ । ਇਹਨਾਂ ਦੋਹਾਂ ਗੁਣਾਂ ਦਾ ਮਾਇਲ ਹੋ ਜਾਣਾ ਰਜੋ ਗੁਣ ਹੈ ।**

ਇਨਸਾਨ ਆਪਣੇ ਆਪ ਵਿਚ ਬਿਲਕੁਲ ਸੀਸ਼ੇ ਵਾਂਗ ਨਿਰਮਲ ਅਤੇ ਸਾਫ ਹੈ । ਇਹਨਾਂ ਗੁਣਾਂ ਦੇ ਜ਼ੇਰ ਅਸਰ ਇਹ ਚੰਗਾ ਮੰਦਾ ਹੋ ਜਾਂਦਾ ਹੈ ਅਥਵਾ ਬਣ ਜਾਂਦਾ ਹੈ । ਇਸ ਲਈ ਮਨੁੱਖ ਕਹਿਲਾਣ ਦਾ ਹੱਕਦਾਰ ਉਹ ਹੈ ਜੋ ਆਪਣੇ ਆਪ ਨੂੰ ਇਹਨਾਂ ਖਿਆਲਾਂ ਦੇ ਅਸਰ ਤੋਂ ਬਰੀ ਰੱਖਦਾ ਹੈ । ਅਤੇ ਬਰੀ ਰੱਖਣ ਦਾ ਉਪਾਇ ਸਿਰਫ ਇਹ ਹੈ ਕਿ ਮਨੋਬਿਰਤੀ ਜਾਂ ਚੇਤੇ ਨੂੰ ਅੰਦਰ ਗਗਨ ਵਿਚ ਸ਼ਬਦ ਨਾਲ ਜੋੜੀ ਰਖੋ ਅਤੇ ਖਿਆਲ ਨੂੰ ਬਾਹਰ ਜਾਣ ਤੋਂ ਰੋਕੋ ।

*ਨਉਮੀ ਨਵੇ ਦੁਆਰ ਕਉ ਸਾਧਿ ॥*
*ਬਹਤੀ ਮਨਸਾ ਰਾਖਹੁ ਬਾਂਧਿ ॥*
*ਲੋਭ ਮੋਹ ਸਭ ਬੀਸਰਿ ਜਾਹੁ ॥*
*ਜੁਗੁ ਜੁਗੁ ਜੀਵਹੁ ਅਮਰ ਫਲ ਖਾਹੁ ॥੧੦॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੪੩)

*ਜੀਆ ਅੰਦਰਿ ਜੀਉ ਸਬਦੁ ਹੈ ਜਿਤੁ ਸਹ ਮੇਲਾਵਾ ਹੋਇ ॥*
*ਬਿਨੁ ਸਬਦੈ ਜਗਿ ਆਨ੍ਹੇਰੁ ਹੈ ਸਬਦੇ ਪਰਗਟੁ ਹੋਇ ॥*
*ਪੰਡਿਤ ਮੋਨੀ ਪੜਿ ਪੜਿ ਥਕੇ ਭੇਖ ਥਕੇ ਤਨੁ ਧੋਇ ॥*
*ਬਿਨੁ ਸਬਦੈ ਕਿਨੈ ਨ ਪਾਇਓ ਦੁਖੀਏ ਚਲੇ ਰੋਇ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੨੫੦)

# ਮੁਖਾਰਬਿੰਦ ਬਚਨ ਪ

*ਧਧੈ ਧਾਵਤ ਵਰਜਿ ਰਖੁ ਮੂੜੇ ਅੰਤਰਿ ਤੇਰੈ ਨਿਧਾਨੁ ਪਇਆ ॥*
*ਗੁਰਮੁਖਿ ਹੋਵਹਿ ਤਾ ਹਰਿ ਰਸੁ ਪੀਵਹਿ*
*ਜੁਗਾ ਜੁਗੰਤਰਿ ਖਾਹਿ ਪਇਆ ॥੧੪॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੪੩੫)

ਪ੍ਰਭੂ ਦਾ ਗਿਆਨ ਅਤੇ ਪ੍ਰੇਮ ਹੀ ਸਿਰਫ ਸੁੱਖ ਦਾ ਸਾਧਨ ਹਨ । ਇਸ ਗਿਆਨ ਬਗੈਰ ਦੁਨੀਆਂ ਮਾਇਆ ਲਈ ਕੁਰਬਲ ਕੁਰਬਲ ਕਰ ਰਹੀ ਹੈ ਅਤੇ ਦੁੱਖ ਉਠਾ ਰਹੀ ਹੈ । ਮਾਇਆ-ਧਾਰੀ ਭਾਵੇਂ ਕਿਤਨਾ ਵਡਾ ਹੋ ਜਾਇ, ਭਾਵੇਂ ਕੋਈ ਕਿਤਨਾ ਉਹਦਾ ਪ੍ਰਾਪਤ ਕਰ ਲਏ ਦੁਖੀ ਹੁੰਦਾ ਹੈ । ਅਸਲੀਅਤ ਇਹ ਹੈ ਕਿ ਨਾਮ ਤੋਂ ਬਿਨਾਂ ਸਭ ਕੋਈ ਦੁਖੀ ਹੈ । ਦੂਜਾ ਭਾਵ ਅਥਵਾ ਦੁਨੀਆਂ ਸਭ ਠੱਗੀ ਹੈ । ਆਪਾ ਮੇਟਣ ਲਈ ਹੋਰ ਕੋਈ ਚਾਰਾ ਨਹੀਂ, ਸਿਵਾਇ ਸੁਰਤਿ ਨੂੰ ਸ਼ਬਦ ਨਾਲ ਜੋੜਨ ਦੇ ।

*ਬਿਨੁ ਸਬਦੈ ਹਉਮੈ ਕਿਨੈ ਨ ਮਾਰੀ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੦੬੭)

ਸ਼ਬਦ ਜਾਂ ਧੁਨ ਦੀ ਪ੍ਰਾਪਤੀ ਤਦ ਹੀ ਹੁੰਦੀ ਹੈ ਜਦ ਇਨਸਾਨ ਦੇ ਅੰਦਰ ਕੋਈ ਖਿਆਲ ਨ ਫੁਰੇ । ਇਸ ਲਈ ਹੋਰ ਚਾਲੀਆਂ (ਤਰੀਕੇ ਜਾਂ ਗੱਲਾਂ) ਨੂੰ ਵਿਸਾਰੋ । **ਜੇ ਤੁਸੀਂ ਆਪਣੇ ਖੇਤ ਦੀ ਰਾਖੀ ਕਰਨਾ ਚਾਹੁੰਦੇ ਹੋ, ਤਾਂ ਆਪਣੇ ਅੰਦਰ ਰਹੋ । ਹੋਰ ਕੋਈ ਸਾਧਨ ਨਹੀਂ । ਜਿਨ੍ਹਾਂ ਨੂੰ ਇਹ ਰਾਹ ਨਹੀਂ ਮਿਲਿਆ ਉਹ ਦੁਖੀ ਹਨ ।**

ਮਨ ਇੰਦ੍ਰੀਆਂ ਹੀ ਮਾਇਆ ਹੈ । ਰੂਹ ਹੰਸ ਹੈ, ਮਨ ਪਾਣੀ ਅਤੇ ਇੰਦਰੇ ਸੱਪ ਤੇ ਡੱਡੀਆਂ । ਸੋ ਇਹ ਰੂਹ (ਹੰਸ) ਜਦ ਮਨ (ਪਾਣੀ) ਵਿਚ ਦਾਖਿਲ ਹੁੰਦੀ ਹੈ ਤਾਂ ਇੰਦਰੇ (ਸੱਪ ਡੱਡੀਆਂ) ਡੰਗਦੇ ਹਨ ਜਿਸ ਕਰਕੇ ਇਹ ਦੁਖੀ

ਹੁੰਦੀ ਹੈ । ਇਸ ਲਈ ਰੂਹ ਨੂੰ (ਅਥਵਾ ਸੁਰਤਿ ਨੂੰ) ਨੌਂ ਦਵਾਰਿਆਂ ਤੋਂ ਮੋੜਿਆਂ ਹੀ ਰਾਹ ਦੀ ਪ੍ਰਾਪਤੀ ਹੋਵੇਗੀ, ਉਸੇ ਨੂੰ ਹੀ ਗੁਰੂ ਦੀ ਪ੍ਰਾਪਤੀ ਹੋਵੇਗੀ, [1]ਦੂਜੇ ਨੂੰ ਨਹੀਂ ।

ਜੇ ਚਾਹੁੰਦਾ ਹੈ ਸਦਾ ਸੁਖੀ ਰਹੇਂ ਤਾਂ ਗੁਰੂ ਸ਼ਬਦ ਵਿਚ ਜੁੜ, ਛੱਡ ਸਾਕ ਅੰਗਾਂ ਨੂੰ । ਸ਼ਬਦ ਵਿਚ ਜੁੜੇ ਪੁਰਸ਼ ਦੀ ਮਾਇਆ ਵੀ ਦਾਸੀ ਹੁੰਦੀ ਹੈ ।

ਪਰ ਤੂੰ ਦੂਜੇ ਭਾਉ ਵਿਚ ਜੁੜਿਆ ਹੈ । ਤੇਰਾ ਕਾਰਜ ਕਿਵੇਂ ਹੋਵੇ ? ਆਦਮੀ ਜੇ ਮਰ ਕੇ ਜੀਵੇ ਤਾਂ ਪ੍ਰਾਪਤੀ ਹੁੰਦੀ ਹੈ । ਇਹ ਬਿਨ ਖੰਡੇ ਤੋਂ ਲੜਾਈ ਹੈ । ਲੋਕ ਰਸ ਕਸ ਖਾਂਦੇ ਹਨ ਪਰ ਜਰਦੇ ਨਹੀਂ, ਅਤੇ ਦੇਹ ਨੂੰ ਰੋੜ੍ਹ ਲੈਂਦੇ ਹਨ । ਜੇ ਖਾਂਦੇ ਹੋ ਤਾਂ ਜਰੋ ।

**ਜਿਨ੍ਹਾਂ ਮਨ ਦੀਆਂ ਲਹਿਰਾਂ ਰੋਕ ਲਈਆਂ, ਉਹਨਾਂ ਘਰ ਵਿਚ ਬ੍ਰਹਮ ਪਾ ਲਿਆ ।**

- Rising above physical consciousness, knowing the SELF as distinct from the sense organs and the mind, knowing Him in true light, one rejoices and one is free. Chandogya Upanishad
- To mount to God is to enter into oneself. For he who so mounts and enters and goes above and beyond himself he truly mounts upto God.......... Thus continue, until thou becomest immutable and dost arrive at that true life which is God himself, perpetually without any vicissitude of space or time reposing in that inward quiet and secret mansion of the Diety. Albertus Magnus

ਲਿਵ ਤਾਂ ਲਗਦੀ ਹੈ ਜੇ, ਮਨ ਦੀਆਂ ਲਹਿਰਾਂ ਨੂੰ ਰੋਕ, ਆਪਣੇ ਆਸਣ ਪੁਰ ਬੈਠੇ ਰਹੀਏ । ਹੋਰ ਕੋਈ ਰਾਹ ਨਹੀਂ ।

*ਚੰਚਲ ਮਤਿ ਤਿਆਗਿ ਭਉ ਭੰਜਨੁ ਪਾਇਆ ਏਕ ਸਬਦਿ ਲਿਵ ਲਾਗੀ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੨੩੨)

---

੧ Only he can hope to know God who turns his back from the requirements of senses.Gyanesvar

**ਜੇ ਕਿਸੇ ਤੇ ਪਰਮਾਤਮਾ ਮਿਹਰ ਕਰੇ ਅਤੇ ਅੰਮ੍ਰਿਤ ਬੂੰਦ ਬਖਸ਼ੇ ਤਾਂ ਚੁਪ ਰਹੇ (ਸਿਪ ਵਾਂਗ) ਲੋਕਾਂ ਵਿੱਚ ਜ਼ਾਹਿਰ ਨ ਕਰੇ ।** ਭਾਵੇਂ ਕਿਸੇ ਨੇ ਖੋਹ ਨਹੀਂ ਲੈਣਾ, ਪਰ ਜੇ ਜ਼ਾਹਿਰ ਕਰੂ ਤਾਂ ਅਭਿਮਾਨ ਕਰ ਕੇ ਹੀ ਹੈ ਨਾਂ ? ਪਾ ਕੇ ਅਭਿਮਾਨ ਨਾ ਕਰੇ ।

*ਰਾਮ ਪਦਾਰਥੁ ਪਾਇ ਕੈ ਕਬੀਰਾ ਗਾਂਠਿ ਨ ਖੋਲ੍ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੬੫)

*ਜਿਨਿ ਹਰਿ ਪਾਇਓ ਤਿਨਹਿ ਛਪਾਇਓ ॥੧॥ ਰਹਾਉ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੧੮)

*ਇਕਿ ਸਾਚੈ ਸਬਦਿ ਰਹੇ ਲਿਵ ਲਾਇ ॥*
*ਸੇ ਜਨ ਸਾਚੇ ਸਾਚੈ ਭਾਇ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੭੪)

# ਮੁਖਾਰਬਿੰਦ ਬਚਨ ੬

ਘਘਾ ਘਾਲਹੁ ਮਨਹਿ ਏਹ ਬਿਨੁ ਹਰਿ ਦੂਸਰ ਨਾਹਿ ॥
ਨਹ ਹੋਆ ਨਹ ਹੋਵਨਾ ਜਤ ਕਤ ਓਹੀ ਸਮਾਹਿ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੫੪)

ਜਿਹੜਾ ਇਕਾਗਰਤਾ ਦਾ ਨਾ ਹੋਣਾ ਹੈ ਇਹ ਸ਼ੁਦਾ ਹੈ ਜੋ ਦੁਨੀਆਂ ਨੂੰ ਚੰਬੜਿਆ ਹੋਇਆ ਹੈ । ਇਸ ਸ਼ੁਦਾ ਅੰਦਰ ਹੀ ਇਨਸਾਨ ਆਪਣੀ ਸਾਰੀ ਉਮਰ ਗੁਆ ਦੇਂਦਾ ਹੈ ।ਦੁਨੀਆਂ ਨਾਲ ਐਸਾ ਲਿਪਟਿਆ ਹੈ ਕਿ ਪੇਸ਼ ਨਹੀਂ ਸੁ ਜਾਂਦੀ । ਜਿਵੇਂ ਤੰਬੂ ਹੁੰਦਾ ਹੈ ਅਤੇ ਉਸ ਨੂੰ ਕਈ ਤਨੀਆਂ ਪਾ ਕੇ ਸਭ ਪਾਸਿਓ ਬੰਨ੍ਹਿਆ ਹੁੰਦਾ ਹੈ, ਇਸੇ ਤਰ੍ਹਾਂ ਇਹ ਜੀਵ ਦੂਈ ਦੇ ਖਿਆਲ ਵਿਚ ਬੱਝ ਗਿਆ ਹੈ ।

ਦੁਨੀਆ ਕੇਰੀ ਦੋਸਤੀ ਮਨਮੁਖ ਦਝਿ ਮਰੰਨਿ ॥
ਜਮ ਪੁਰਿ ਬਧੇ ਮਾਰੀਅਹਿ ਵੇਲਾ ਨ ਲਾਹੰਨਿ ॥੨॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੭੫੫)

ਸਭ ਇਸੇ ਜਾਲ ਵਿਚ ਫਸੇ ਪਏ ਹਨ । ਜਿਤਨਾ ਕੋਈ ਵੱਡਾ ਹੈ ਉਤਨਾ ਜ਼ਿਆਦਾ ਫਸਿਆ ਪਇਆ ਹੈ । ਜਿਨ੍ਹਾਂ ਪਿਛੇ ਮਨੁੱਖ ਇਤਨੀ ਮੇਹਨਤ ਕਰਦਾ ਹੈ ਉਹ ਅਖੀਰ ਇਸ ਦੇ ਰੱਤੀ ਕੰਮ ਨਹੀਂ ਆਉਂਦੇ ।

ਦੂਈ ਕਈ ਪਰਕਾਰ ਦੀ ਹੈ । ਧੀਆਂ ਪੁੱਤਾਂ ਦਾ ਖਿਆਲ, ਮਾਂ ਬਾਪ ਦਾ ਖਿਆਲ, ਦੀਨ ਮਜ਼੍ਹਬ ਦਾ ਖਿਆਲ , ਕਿਸੇ ਭੋਗ ਦਾ ਖਿਆਲ, ਭਾਵ ਹਰ ਕਿਸਮ ਦਾ ਖਿਆਲ ਅਤੇ ਲਗਾਓ ਦੂਈ ਹੈ ਜੋ ਸ਼ੁਦਾ ਹੈ ਅਤੇ ਰੁਕਾਵਟ ਹੈ ।

- The soul that is attached to anything, however much good there may be in it, will not arrive at the liberty of Divine union. For whether it be a strong wire rope or a slender and delicate thread that holds a bird, it matters not if it really holds fast; for until the cord be broken, the bird cannot fly.So the soul, held by the bonds of human affections, however slight they may be, cannot, while they last, make its way to God.St. John of the Cross

ਜਿਵੇਂ ਬਾਲਕ ਹੁੰਦਾ ਹੈ । ਉਸ ਦਾ ਜ਼ਿਆਦਾ ਧਿਆਨ ਖੇਡ ਵਲ ਹੁੰਦਾ ਹੈ ਅਤੇ ਪੜ੍ਹਾਈ ਵੱਲ ਘੱਟ । ਐਸੀ ਸਾਡੀ ਹਾਲਤ ਹੈ । ਦੁਨੀਆਂ ਵੱਲ ਖਿਆਲ ਜ਼ਿਆਦਾ ਹੈ ਅਤੇ ਇਕਾਗਰਤਾ ਵੱਲ ਘੱਟ । ਪਰ ਚਾਹੀਦਾ ਇਹ ਹੈ ਕਿ ਇਕਾਗਰਤਾ ਮੁਖ ਅੰਗ ਹੋਵੇ ਅਤੇ ਹੋਰ ਕੰਮ ਕਾਜ ਗਵਨ ਅੰਗ (ਭਾਵ ਚਾਲੂ) ।

ਐਸਾ ਕਰਨਾ ਹੀ ਅਸਲ ਕਮਾਈ ਹੈ, ਇਹ ਹੀ ਸਾਰ ਕਰਨੀ ਹੈ, ਹੋਰ ਐਵੇਂ ਰੌਲਾ ਹੈ ।

ਦੂਜੀ ਛੋਡਿ ਕੁਵਾਟੜੀ
ਇਕਸ ਸਉ ਚਿਤੁ ਲਾਇ ॥
ਦੂਜੈ ਭਾਵਖ਼ੀ ਨਾਨਕਾ
ਵਹਣਿ ਲੁੜ੍ਹੰਦੜੀ ਜਾਇ ॥੧੬॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੨੪੯)

ਹੈ ਹਜੂਰਿ ਕਤ ਦੂਰਿ ਬਤਾਵਹੁ ॥
ਦੁੰਦਰ ਬਾਧਹੁ ਸੁੰਦਰ ਪਾਵਹੁ ॥੧॥ ਰਹਾਉ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੬੦)

ਮਨਮੁਖਿ ਦੂਜਾ ਭਰਮੁ ਹੈ ਦੂਜੈ ਲੋਭਾਇਆ ॥
ਕੂੜੁ ਕਪਟੁ ਕਮਾਵਦੇ ਕੂੜੋ ਆਲਾਇਆ ॥
ਪੁਤ੍ਰ ਕਲਤ੍ਰੁ ਮੋਹੁ ਹੇਤੁ ਹੈ ਸਭੁ ਦੁਖੁ ਸਬਾਇਆ ॥

ਜਮ ਦਰਿ ਬਧੇ ਮਾਰੀਅਹਿ ਭਰਮਹਿ ਭਰਮਾਇਆ ॥
ਮਨਮੁਖਿ ਜਨਮੁ ਗਵਾਇਆ ਨਾਨਕ ਹਰਿ ਭਾਇਆ ॥੩॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੨੩੮)

ਮਨਸਾ ਮਾਨਿ ਏਕ ਨਿਰੰਕੇਰੈ ॥
ਸਗਲ ਤਿਆਗਹੁ ਭਾਉ ਦੂਜੇਰੈ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੦੪)

# ਮੁਖਾਰਬਿੰਦ ਬਚਨ ੭

ਫਕੀਰ ਸਭ ਨਾਲ ਪਿਆਰ ਕਰਦਾ ਹੈ । ਪਰ ਇਹ ਭੀ ਗਲ ਹੈ ਕਿ ਉਹ ਮਾਇਆ ਧਾਰੀਆਂ ਨੂੰ ਨਾ-ਪਸੰਦ ਕਰਦਾ ਹੈ । ਉਹ ਨਹੀਂ ਚਾਹੁੰਦਾ ਕਿ ਮਾਇਆ ਧਾਰੀ ਉਸ ਪਾਸ ਆਉਣ । ਇਹ ਨਹੀਂ ਕਿ ਉਹ ਉਹਨਾਂ ਕੋਲੋਂ ਨਫ਼ਰਤ ਕਰਦਾ ਹੈ, ਪਰ ਉਹ ਉਹਨਾਂ ਨੂੰ ਪਸੰਦ ਨਹੀਂ ਕਰਦਾ ।

ਫਕੀਰ ਰੱਬ ਦੀ ਅੱਖ ਹੁੰਦਾ ਹੈ ।[੧] ਰੱਬ ਸਭ ਦੇ ਦਿਲਾਂ ਦੀਆਂ ਜਾਣਦਾ ਹੈ । ਜਦ ਉਸ ਨੇ ਦੇਖਣਾ ਹੁੰਦਾ ਹੈ ਤਾਂ ਫਕੀਰ ਦੀ ਅੱਖ ਥਾਨੀ ਦੇਖਦਾ ਹੈ, ਕਿਉਂਕਿ ਫਕੀਰ ਦੀ ਅੱਖ ਸਾਫ ਨਿਰਮਲ ਹੁੰਦੀ ਹੈ ਅਤੇ ਹੋਰ ਕਿਸੇ ਦੀ ਨਹੀਂ ਹੁੰਦੀ ।

ਸੰਤਾਂ-ਫਕੀਰਾਂ ਦਾ ਮਾਰਗ ਸਹਿਜ ਦਾ ਮਾਰਗ ਹੈ । ਇਹਨਾਂ ਦਾ ਆਸਨ ਸੁਖ-ਆਸਨ ਹੁੰਦਾ ਹੈ । ਮਜ਼ੁਬੀਆਂ ਦਾਇਰੀਆਂ ਵਾਲੇ ਬੰਧਨ ਲਗਾਂਦੇ ਹਨ । ਉਹਨਾਂ ਮੱਠਾਂ ਤੇ ਜਾ ਕੇ ਦੇਖੋ; ਤੜਕੇ ਤਿੰਨ-ਚਾਰ ਵਜੇ ਉਠਾਂ ਦੇਣਗੇ, ਕੋਈ ਨਹਾਉਣ ਲਈ ਕਹਿਣਗੇ, ਕੋਈ ਭਜਨ ਬਠਾਣਗੇ ਆਦਿ । ਪਰ ਫਕੀਰ ਕਹਿੰਦੇ ਹਨ: ਮਨ ਨੂੰ ਖੜਾ ਕਰ ਲੌ…ਜਿਵੇਂ ਜੀਅ ਕਰੇ ਕਰ ਲੌ । ਜੇ ਬੈਠ ਕੇ ਹੁੰਦਾ ਹੈ ਤਾਂ ਬੈਠ ਕੇ ਕਰ ਲੌ; ਜਿਵੇਂ ਜੀਅ ਕਰੇ ਕਰ ਲੌ । ਜੇ ਬੈਠ ਕੇ ਹੁੰਦਾ ਹੈ ਤਾਂ ਬੈਠ ਕੇ ਕਰ ਲੌ; ਜੇ ਬੈਠ ਨਹੀਂ ਹੁੰਦਾ ਅਤੇ ਲੇਟ ਕੇ ਮਨ ਮੰਨਦਾ ਹੈ ਤਾਂ ਲੇਟ ਕੇ ਕਰ ਲੌ ।

*ਸਹਜੇ ਜਾਗੈ ਸਹਜੇ ਸੋਵੈ ॥ ਗੁਰਮੁਖਿ ਅਨਦਿਨੁ ਉਸਤਤਿ ਹੋਵੈ ॥*
*ਮਨਮੁਖ ਭਰਮੈ ਸਹਸਾ ਹੋਵੈ ॥ ਅੰਤਰਿ ਚਿੰਤਾ ਨੀਦ ਨ ਸੋਵੈ ॥*

---

੧ The eye with which I see God is the same eye with which He sees me. Mine eye and God’s eye are one eye and one sight. Eckhart

ਗਿਆਨੀ ਜਾਗਹਿ ਸਵਹਿ ਸੁਭਾਇ ॥ ਨਾਨਕ ਨਾਮਿ ਰਤਿਆ ਬਲਿ ਜਾਉ॥੨॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੪੬)

ਮਨ ਦੀ ਸਫਾਈ ਵੱਡੀ ਚੀਜ਼ ਹੈ ।[੧] ਪਰਕਾਸ਼ਾਂ ਵਗੈਰਾ ਦਾ ਇਨਸਾਨ ਲਾਲਚ ਕਰਦਾ ਹੈ ।

ਜਿਹੜੇ ਕਹਿੰਦੇ ਹਨ ਕਿ ਤ੍ਰਿਕੁਟੀ ਵਿਚ ਹੀ ਅਭਿਆਸ ਕਰਨਾ ਚਾਹੀਦਾ ਹੈ ਅਤੇ ਦਿਮਾਗ ਵਿਚ ਬੈਠ ਕੇ ਤਦ ਅਭਿਆਸ ਕਰਨਾ ਚਾਹੀਦਾ ਹੈ ਜਦ ਦੁਨੀਆਂ ਦੇ ਵਿਹਾਰ ਕਾਰ ਵਲੋਂ ਵੇਹਲ ਹੋ ਗਿਆ ਹੋਵੇ, ਉਹ ਗੁਰੂ ਮਤ ਤੋਂ ਨਾਵਾਕਫ ਹਨ । ਤ੍ਰਿਕੁਟੀ ਦਾ ਅਭਿਆਸ ਵੇਦਾਂਤ ਦਾ ਮਾਰਗ ਹੈ । ਗੁਰਮਤ ਦੀ ਸਮਝ ਬਗੈਰ ਦਿਮਾਗ ਵਿਚ ਅਭਿਆਸ ਕਰਨ ਦੇ ਪੈਂਦੀ ਹੀ ਨਹੀਂ ।

ਹਾਂ, ਇਹ ਉਸ ਦਾ ਕਹਿਣਾ ਠੀਕ ਹੈ ਕਿ ਜੇ ਦਸ ਭਲੇ ਪੁਰਸ਼ ਚਾਹੁਣ ਕਿ ਫਲਾਨੇ ਦਾ ਫਲਾਂ ਕਾਰਜ ਹੋ ਜਾਵੇ ਤਾਂ ਉਸ ਦਾ ਉਹ ਕਾਰਜ ਹੋ ਜਾਊ । ਜੇ ਕਾਰਜ ਅਗੇ ਉਸ ਦਾ ਕੋਈ ਕਰਮ ਅੜਿਆ ਹੋਇਆ ਹੋਊ ਤਾਂ ਉਹ ਨਾਸ਼ ਹੋ ਜਾਊ । ਭਲੇ ਪੁਰਸ਼ਾਂ ਦੀ ਲੋੜ ਹੈ ।

ਕਿਸੇ ਚੀਜ਼ ਲਈ ਅਰਦਾਸ ਕਰਨ ਵਿਚ ਕੋਈ ਦੋਸ਼ ਨਹੀਂ । ਪਰ ਮੰਗ ਇਹ ਕਰਨੀ ਚਾਹੀਦੀ ਹੈ ਕਿ ਹੇ ਮਾਲਕਾ ਜੋ ਦੇਵੀ ਆਪਣੀ ਰਜ਼ਾ ਵਿਚ ਦੇਵੀਂ ।[੨]

---

੧ What is purity ? It is that a man should have turned himself away from all creatures and have set his heart so entirely on  the Pure God that no creature is to him a comfort, that he has no desire for aught creaturely, save so far as he may apprehend therein the Pure Good which is God. And as little as the bright eye can endure aught foreign in it, so little can the pure soul bear anything in it, any stain on it that comes between it and God. Eckhart

੨ It is legitimate for us to pray for any thing which it is legitimate for us to desire. Acquinas

# ਮੁਖਾਰਬਿੰਦ ਬਚਨ ੮

ਫਕੀਰੀ ਦਾਤ ਹੈ ਜਿਸ ਦੇ ਅੰਦਰ ਉਗ ਪਏ, ਜੇ ਮਾਲਿਕ ਦਇਆ ਕਰੇ ਤੇ । ਜਿਹੜਾ ਕੁਝ ਬਣਦਾ ਹੈ ਉਹ ਇਸ ਦੇ ਮਾਰਗ ਤੋਂ ਦੂਰ ਹੈ ।

ਮਾਲਿਕ ਅਗੇ ਅਰਦਾਸ ਕਰਨੀ ਚਾਹੀਦੀ ਹੈ ਕਿ ਜਿਹੜਾ ਮੈਂ ਆਪਣੇ ਆਪ ਨੂੰ ਮੰਨ ਲਿਆ ਹੈ ਅਤੇ ਭੁਲੇਖਾ ਪੈ ਗਿਆ ਹੈ ਇਸ ਨੂੰ ਦੂਰ ਕਰ ਦੇ ।

ਇਹ ਹੀ ਮਾਰਗ ਹੈ ।[੧]

*ਹਉ ਨਾਹੀ ਨਾਹੀ ਕਿਛੁ ਮੇਰਾ ਨਾ ਹਮਰੋ ਬਸੁ ਚਾਰੀ ॥*
*ਕਰਨ ਕਰਾਵਨ ਨਾਨਕ ਕੇ ਪ੍ਰਭ ਸੰਤਨ ਸੰਗਿ ਉਧਾਰੀ ॥੨॥੩੬॥੫੯॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੨੧੬)

ਅਸਲ ਵਿਚ ਸਿਵਾਇ ਉਸ ਇਕ ਦੇ ਹੋਰ ਕੁਝ ਹੈ ਹੀ ਨਹੀਂ । ਜਿਹੜਾ ਹੋਰ ਮੰਨਣਾ ਹੈ, ਇਹ ਹੀ ਭੁਲੇਖਾ ਹੈ ।[੨]

*ਦੂਰਿ ਨ ਨੇਰੈ ਸਭ ਕੈ ਸੰਗਾ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੩੬)

*ਏਹੁ ਆਕਾਰੁ ਤੇਰਾ ਹੈ ਧਾਰਾ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੨੮)

---

੧ Lord teach me to seek THEE and reveal Thyself to me when I seek Thee. For I cannot Seek Thee except Thou teach me, nor find Thee except Thou reveal Thyself. Let me Seek Thee in longing, let me long for Thee in seeking. Let me find THEE in love and love Thee in finding. Every-where Thou art wholly present, and I see Thee not. In Thee I move and in Thee I have my being, and cannot come to Thee. Thou art within me and about me, and I feel Thee not.St. Anselm

੨ Seeing Him alone, one transcends death, there is No other way.
Sveteovesta Upanished

# ਮੁਖਾਰਬਿੰਦ ਬਚਨ ੯

ਹਉ ਹਉ ਮੈ ਮੈ ਵਿਚਹੁ ਖੋਵੈ ॥ ਦੂਜਾ ਮੇਟੈ ਏਕੋ ਹੋਵੈ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੪੩)

## ਹਉਮੈਂ ਦੇ ਕਈ ਸਰੂਪ ਹਨ ਜਿਵੇਂ ਕਿ:

(੧) ਖੁਦਾ ਦੀ ਖੁਦਾਈ ਨੂੰ ਆਪਣਾ ਮੰਨਣਾ ।

(੨) ਸੂਖਮ ਰੂਪ ਵਿਚ ਆਪਣੇ ਅੰਦਰ ਖ਼ਾਹਸ਼ ਹੋਣੀ ਕਿ ਮੈਂ ਮਰਨ ਵੇਲੇ ਸੁਖੀ ਹੋਵਾਂ ।

(੩) ਮਰਨ ਪਿਛੋਂ ਪਤਾ ਨਹੀਂ ਮੈਨੂੰ ਕੀ ਹੋਊ, ਇਹ ਸਿਰਫ ਹਉਮੈਂ ਹੀ ਨਹੀਂ ਸਗੋਂ ਹਉਮੈਂ ਦੀ ਜੜ੍ਹ ਹੈ ।

(੪) ਸਭ ਬਚਨ ਬਿਲਾਸ, ਗਿਆਨ - ਭਾਵੇਂ ਬ੍ਰਹਮ ਗਿਆਨ ਹੋਵੇ - ਆਦਿ ਹਉਮੈਂ ਕਰ ਹੈ ਅਤੇ ਹਉਮੈਂ ਵਿਚ ਹੈ ।

ਹਉ ਵਿਚਿ ਸਚਿਆਰੁ ਕੂੜਿਆਰੁ ॥
ਹਉ ਵਿਚਿ ਪਾਪ ਪੁੰਨ ਵੀਚਾਰੁ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੪੬੬)

ਤਨੁ ਧਨੁ ਥਾਪਿ ਕੀਓ ਸਭੁ ਅਪਨਾ ਕੋਮਲ ਬੰਧਨ ਬਾਂਧਿਆ ॥
ਗੁਰ ਪਰਸਾਦਿ ਭਏ ਜਨ ਮੁਕਤੇ ਹਰਿ ਹਰਿ ਨਾਮੁ ਅਰਾਧਿਆ ॥੩॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੮੩)

# ਮੁਖਾਰਬਿੰਦ ਬਚਨ ੧੦

ਹੋਇ ਨਿਸਾਣਾ ਢਹਿ ਪਵੈ ਦਰਗਹਿ ਮਾਣੁ ਨਿਮਾਣਾ ਪਾਵੈ॥

*ਖਸਮੈ ਸੋਈ ਭਾਂਵਦਾ ਖਸਮੈ ਦਾ ਜਿਸੁ ਭਾਣਾ ਭਾਵੈ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੮)

ਰੱਬ ਦੇ ਮਿਲਣ ਦਾ ਇਕ ਰਾਹ ਨਹੀਂ, ਕਈ ਰਾਹ ਹਨ । ਜੇ ਕੋਈ ਯੋਗ ਕਰਨਾ ਚਾਹੇ ਉਸ ਲਈ ਯੋਗ ਹੈ । ਜਿਸ ਕੋਲੋਂ ਇਹ ਨਾ ਹੋ ਸਕੇ ਉਸ ਲਈ ਰਜ਼ਾ ਦਾ ਮਾਰਗ ਹੈ । ਰਜ਼ਾ ਦਾ ਮਾਰਗ ਇਹ ਹੈ ਕਿ ਸਭ ਵਿਚ ਉਹ ਹੀ ਪਰੀਪੂਰਨ ਹੈ ਅਤੇ ਜੋ ਕੁਝ ਹੋ ਰਿਹਾ ਹੈ ਉਸ ਦੀ ਮਰਜ਼ੀ ਵਿਚ ਹੋ ਰਿਹਾ ਹੈ; ਐਸਾ ਜਾਣ ਕੇ ਆਪਣੇ ਆਪ ਨੂੰ ਤਿਆਗ ਦੇਣਾ ।

*ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ ॥*
*ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ ॥੨੦੩॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੭੫)

ਇਹ ਹੈ ਮਹਾਂਪੁਰਸ਼ਾਂ ਦਾ ਕਹਿਣਾ । **ਸੋਚੋ ਤਾਂ ਇਨਸਾਨ ਦੇ ਵੱਸ ਹੈ ਵੀ ਕੀ ? ਸਰੀਰ ਤੱਕ ਤਾਂ ਆਪਣਾ ਨਹੀਂ, ਪਰ ਜੱਫਾ ਮਾਰਦਾ ਹੈ ਹੋਰ ਹੋਰ ਚੀਜ਼ਾਂ ਨੂੰ ।**

ਰੱਬ ਦੇ ਘਰ ਵਿੱਚ 'ਹਉ' ਅਤੇ 'ਮੈਂ' ਦਾ ਕੰਮ ਨਹੀਂ । ਪਰ ਮੁਸ਼ਕਲ ਇਹ ਹੈ ਕਿ ਇਹ ਛੁੱਟਦੇ ਨਹੀਂ । **ਇਸ ਘਰ ਵਲ ਜਾਣ ਲਈ, ਪਹਿਲੇ ਪਹਿਲ ਇਨਸਾਨ ਨੂੰ ਆਪਣੇ ਆਪ ਨੂੰ ਗੁਨਹਗਾਰ ਅਤੇ ਦੂਸਰਿਆਂ ਨੂੰ (ਉਨ੍ਹਾਂ ਵਿਚ ਰੱਬ ਨੂੰ ਪ੍ਰੇਰਕ ਅਤੇ ਪਰੀਪੂਰਨ ਸਮਝ ਕੇ) ਨਿਰਦੋਸ਼ ਸਮਝਣਾ ਚਾਹੀਦਾ ਹੈ ।** ਜਦ ਇਸ ਨੂੰ ਦੂਸਰਿਆਂ ਵਿਚ ਔਗੁਣ ਨਜ਼ਰ ਨਾ ਆਉ ਤਦ ਆਪਣੇ ਵਿੱਚੋਂ ਭੀ ਔਗੁਣ ਦੂਰ ਹੋ ਜਾਣਗੇ । **ਆਪਣੇ ਅੰਦਰ ਔਗੁਣ**

ਤਦ ਤੱਕ ਰਹਿੰਦੇ ਹਨ ਜਦ ਤੱਕ ਇਨਸਾਨ ਨੂੰ ਦੂਸਰਿਆਂ ਵਿਚ ਔਗੁਣ ਨਜ਼ਰ ਆਉਂਦੇ ਹਨ ।

ਜਦ ਅੰਦਰੋਂ ਦ੍ਰਿਸ਼ਟੀ ਖੁਲ੍ਹੇ ਤਦ ਹੀ ਇਨਸਾਨ ਦੀ ਹਉਮੈਂ ਟੁੱਟਦੀ ਹੈ । ਅਭਿਆਸ ਤੋਂ ਬਾਦ ਇਹ ਦ੍ਰਿਸ਼ਟੀ ਖੁਲ੍ਹਦੀ ਹੈ ਜਦ ਇਨਸਾਨ ਅਭਿਆਸ ਕਰਕੇ ਥੱਕ ਜਾਂਦਾ ਹੈ ਅਤੇ ਕੁਝ ਨਹੀਂ ਸੁ ਬਣਦਾ । ਮਾਯੂਸੀ ਤੋਂ ਬਾਦ ਇਹ ਹਾਲਤ ਆਉਂਦੀ ਹੈ ।

ਅਭਿਆਸ ਵਿਚ ਇਨਸਾਨ ਕੁਝ ਦੇਖਣ ਦੀ ਖਾਹਸ਼ ਕਰਦਾ ਹੈ । ਇਹ ਹੀ ਭੁੱਲ ਹੈ । ਆਪਣੀ ਮਰਜ਼ੀ ਨੂੰ ਨਹੀਂ ਛਡਦਾ, ਸਗੋਂ ਖਵਾਹਸ਼ ਕਰਦਾ ਹੈ । ਸੁਖ ਇਸੇ ਵਿਚ ਹੈ ਕਿ ਆਪਣੀ ਕੋਈ ਮਰਜ਼ੀ ਨਾ ਰਹੇ ।[੧]

*ਰਹੈ ਉਦਾਸੁ ਆਸ ਨਿਰਾਸਾ ਸਹਜ ਧਿਆਨਿ ਬੈਰਾਗੀ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੨੬)

ਹਰ ਆਦਮੀ ਪੁਰ ਸਾਰੇ ਭੇਦ ਨਹੀਂ ਖੁਲ੍ਹਦੇ । ਉਸ ਦੀ ਮੌਜ ਹੈ ਜਿਤਨਾ ਭੇਦ ਚਾਹੇ ਖੋਲ੍ਹੇ । ਸ਼ਬਦ ਇਤਨੀ ਜ਼ਬਰਦਸਤ ਚੀਜ਼ ਹੈ ਕਿ ਚਾਹੇ ਤਾਂ ਪੰਜਾਂ ਮਿੰਟਾਂ ਵਿਚ ਸੁਰਤਿ ਨੂੰ ਖਿਚ ਕੇ ਸਚਖੰਡ ਵਿਚ ਲੈ ਜਾਇ । ਪਰ ਹਰ ਕੋਈ ਇਸ ਅਵਸਥਾ ਨੂੰ ਜਰ ਨਹੀਂ ਸਕਦਾ । ਇਸ ਲਈ ਹਰ ਇਕ ਪੁਰ ਸਭ ਭੇਦ ਨਹੀਂ ਖੁਲ੍ਹਦੇ । ਇਹ ਉਸ ਦੀ ਮੌਜ ਹੈ ਜਿਸ ਪੁਰ ਜਿਤਨਾ ਭੇਦ ਖੁਲ੍ਹਣਾ ਚਾਹੇ ਖੋਲ੍ਹੇ ।

ਕਹਿੰਦੇ ਹਨ ਕਿ ਮੂਸਾ ਨਾਲ ਰੋਜ਼ ਪੜਦੇ ਪਿਛੋਂ ਦੀ ਗੱਲਾਂ ਹੁੰਦੀਆਂ ਸਨ । ਉਸ ਨੂੰ ਖ੍ਵਾਹਸ਼ ਹੋਈ ਕਿ ਪੜਦਾ ਚੁੱਕ ਕੇ ਵੇਖਾਂ ਤਾਂ ਸਹੀ । ਪੜਦਾ ਚੁਕਿਆ ਤਾਂ ਪਿਛੇ ਇਕ ਮਸ਼ਕ ਪਈ ਸੀ । ਪਰ ਗੱਲਾਂ ਹੁੰਦੀਆਂ ਰਹੀਆਂ । ਇਸ ਲਈ ਇਨਸਾਨ ਨੂੰ ਚਾਹੀਦਾ ਹੈ ਕਿ ਉਸ ਦੀ ਰਜ਼ਾ ਵਿਚ ਰਹੇ ਅਤੇ

---

੧ When I stood empty in God's will and empty of God's will and of all his work and of God Himself, then I am above all creatures, and am neither God nor creature, but I am what I was and evermore shall be. Eckhart

ਆਪਣੀ ਦੇਖਣ ਚਾਖਣ ਦੀ ਕੋਈ ਖਵਾਹਸ਼ ਨਾ ਕਰੇ ।[੧]

੧ Do what you are doing now, suffer what you are suffering now; to do all this with holiness nothing need be changed but your hearts. Sanctity consist in willing what happens to us by God's order.de Caussade

# ਮੁਖਾਰਬਿੰਦ ਬਚਨ ੧੧

ਮਨੁੱਖ ਜਾਂ ਬੀਤ ਗਏ ਦਾ ਖਿਆਲ ਕਰਦਾ ਹੈ ਜਾਂ ਆਉਣ ਵਾਲੇ ਦਾ। ਪਰ ਸੰਤ ਜਨ ਕਹਿੰਦੇ ਹਨ ਕਿ ਇਨਸਾਨ ਨੂੰ ਚਾਹੀਦਾ ਹੈ ਜੋ ਜ਼ਮਾਨਾ ਹਾਲ ਵਿਚ ਰਹੇ। ਇਸ ਲਈ ਉਹ ਮੁੜ ਮੁੜ ਜੋਰ ਦੇਂਦੇ ਹਨ ਕਿ ਮਨ ਨੂੰ ਰੋਕ ਕੇ ਰੱਖੋ।[੧]

ਗੁਰਮੁਖ ਨਿਹਚਲ ਚਿਤ ਨ ਹਲੈ ਹਲਿਆ॥

(ਭਾਈ ਗੁਰਦਾਸ ਜੀ ਵਾਰ ੧੯)

ਗੁਰਮੁਖਿ ਮਨੂਆ ਉਲਟਿ ਪਰਾਵੈ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੦੫੮)

**ਸ਼ਬਦ ਗੁਰੂ ਹੈ। ਇਸ ਅੰਦਰ ਉਹ ਸ਼ਕਤੀ ਹੈ ਕਿ ਜਦ ਸੁਰਤਿ ਨੂੰ ਛੋਹੇ ਤਾਂ ਉਸ ਨੂੰ ਉੜਾ ਕੇ ਹੀ ਲੈ ਜਾਵੇ।** ਇਹ ਆਪਣੇ ਵਸ ਨਹੀਂ ਕਿ ਸੁਰਤਿ ਸ਼ਬਦ ਨੂੰ ਪਕੜ ਲਏ। ਇਹ ਉਸ ਦੀ ਮੌਜ ਹੈ। ਜਿਸ ਨੂੰ ਇਕ ਵੇਰ ਵੀ ਸ਼ਬਦ ਨੇ ਛੋਹ ਲਿਆ, ਉਹ ਗੁਰੂ ਵਾਲਾ ਹੋ ਗਿਆ। ਜਿਸ ਨੂੰ ਸ਼ਬਦ ਨੇ ਨਹੀਂ ਛੋਹਿਆ, ਉਹ ਨਿਗੁਰਾ ਹੈ ਭਾਵੇਂ ਉਹ ਲੱਖ ਗੁਰੂ ਵਾਲਾ (ਭਾਵ ਦੇਹ ਧਾਰੀ ) ਪਿਆ ਬਣੇ।

**ਸਵਾਲ : ਕੀ ਵਜ੍ਹਾ ਹੈ ਕਿ ਸ਼ਬਦ ਨੇ ਇਕ ਦੋ ਵੇਰ ਹੀ ਛੋਹਿਆ, ਮੁੜ ਸੁਰਤਿ ਦੇ ਉਡਣ ਦੀ ਹਾਲਤ ਨਹੀਂ ਆਈ ?**

**ਜਵਾਬ: ਯਕੀਨ ਦੁਆਣ ਲਈ ਫਕੀਰ ਕਰਤਾਰ ਅੱਗੇ ਬੇਨਤੀ ਕਰਦਾ ਹੈ**

---

੧ He who is always alone, he is worthy of God; and he who is always at home, to him is God present; and he who abides always in a present. Now in him doth God beget. His son without ceasing.Eckhart

ਅਤੇ ਅਗੋਂ ਕਰਤਾਰ ਦਇਆ ਕਰਕੇ ਸਤਸੰਗੀ ਨੂੰ ਤਜ਼ਰਬਾ ਕਰਾ ਦੇਂਦਾ ਹੈ । ਮੁੜ ਕਮਾਈ ਦੀ ਲੋੜ ਹੈ ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ੧੨ ਮਾਰਗਾਂ ਦਾ ਬਿਆਨ ਹੈ, ਮਨੁੱਖ ਜਿਸ ਮਾਰਗ ਤੇ ਚਾਹੇ ਚੱਲੇ । ਸਿਮਰਨ, ਧਿਆਨ, ਜਪ ਆਦਿ ਸਭ ਮਾਰਗ ਹੀ ਹਨ । ਹਰ ਇਕ ਮਾਰਗ ਨੂੰ ਵਿਸਥਾਰ ਨਾਲ ਬਿਆਨ ਕੀਤਾ ਜਾਇ ਤਾਂ ਕਾਫੀ ਸਮਾ ਦਰਕਾਰ ਹੈ । ਇਸ ਲਈ ਇਥੇ ਇਹ ਹੀ ਜਾਣ ਲੈਣਾ ਕਾਫੀ ਹੈ ਕਿ ਇਤਨੇ ਮਾਰਗ ਹਨ ।

ਇਹ ਮਾਰਗ ਉਹ ਹੀ ਹਨ ਜਿਨ੍ਹਾਂ ਦਾ ਜ਼ਿਕਰ ਅਗੇ ਧਰਮ ਗ੍ਰੰਥਾਂ ਵਿਚ ਆ ਚੁੱਕਾ ਹੈ । ਗੁਰੂ ਮਾਹਾਰਾਜ ਅਤੇ ਭਗਤ-ਸੰਤਾਂ ਦਾ ਮਾਰਗ ਸੁਰਤਿ-ਸ਼ਬਦ ਦਾ ਹੈ ਜੋ ਇਹਨਾਂ ਨੇ ਆ ਕੇ ਦੁਨੀਆਂ ਵਿਚ ਬਿਆਨ ਕੀਤਾ ਅਤੇ ਵਾਧਾ ਕੀਤਾ ।

*ਬਾਰਹ ਪੰਥ ਮਿਟਾਇ ਕੈ ਗੁਰਮੁਖਿ ਪੰਥ ਵਡਾ ਪਰਤਾਪੈ॥*
*ਵੇਦ ਕਤੇਬਹੁ ਬਾਹਰਾ ਅਨਹਦ ਸਬਦੁ ਅਗੰਮ ਅਲਾਪੈ॥*

(ਭਾਈ ਗੁਰਦਾਸ ਜੀ ਵਾਰ ੨੩ ਪੌੜੀ ੧੯)

**ਸਿਰਫ ਇਹ ਹੀ ਮਾਰਗ ਹੈ (ਸੁਰਤਿ ਸ਼ਬਦ ਦਾ) ਜੋ ਧੁਰ ਸੱਚਖੰਡ ਤੱਕ ਲੈ ਜਾਂਦਾ ਹੈ ।** ਇਹ ਇਸ ਤਰ੍ਹਾਂ ਹੈ ਜਿਸ ਤਰ੍ਹਾਂ ਰੇਲਵੇ ਸਟੇਸ਼ਨ ਪੁਰ ਬਹੁਤ ਸਾਰੀਆਂ ਲਾਈਨਾਂ ਦਾ ਜਮਘਾਟਾ ਹੁੰਦਾ ਹੈ, ਪਰ ਅਖੀਰ ਇਕ ਲਾਈਨ ਰਹਿ ਜਾਂਦੀ ਹੈ ਜੋ ਅੱਗੇ ਲੈ ਜਾਂਦੀ ਹੈ ।

*ਨਉ ਦਰ ਠਾਕੇ ਧਾਵਤੁ ਰਹਾਏ ॥*
*ਦਸਵੈ ਨਿਜ ਘਰਿ ਵਾਸਾ ਪਾਏ ॥*
*ਓਥੈ ਅਨਹਦ ਸਬਦ ਵਜਹਿ ਦਿਨੁ ਰਾਤੀ ਗੁਰਮਤੀ ਸਬਦੁ ਸੁਣਾਵਣਿਆ ॥੬॥*
*ਬਿਨੁ ਸਬਦੈ ਅੰਤਰਿ ਆਨੇਰਾ ॥*
*ਨ ਵਸਤੁ ਲਹੈ ਨ ਚੂਕੈ ਫੇਰਾ ॥*

ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ
ਗੁਰੁ ਪੂਰੈ ਭਾਗਿ ਮਿਲਾਵਣਿਆ ॥੭॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੨੪)

ਹਉਮੈ ਰੋਗੀ ਜਗਤੁ ਉਪਾਇਆ ਬਿਨੁ ਸਬਦੈ ਰੋਗੁ ਨ ਜਾਈ ॥੧॥ ਰਹਾਉ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੩੦)

# ਮੁਖਾਰਬਿੰਦ ਬਚਨ ੧੨

ਨਿਰਮਲ ਜੋਤਿ ਅੰਮ੍ਰਿਤੁ ਹਰਿ ਨਾਮ ॥
ਪੀਵਤ ਅਮਰ ਭਏ ਨਿਹਕਾਮ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੮੮੬)

ਇਕ ਪਾਰਬ੍ਰਹਮ ਹੀ ਸਭ ਵਿਚ ਪੂਰਨ ਹੈ । ਇਸ ਲਈ ਜੋ ਕੁਝ ਵੀ ਹੋ ਰਿਹਾ ਹੈ ਸਭ ਉਸ ਦੇ ਹੁਕਮ ਵਿੱਚ ਹੈ । ਉਸ ਪਾਰਬ੍ਰਹਮ ਤੋਂ ਨਿਕਲੀ ਚੈਤਨ ਧਾਰਾ (ਜਿਸ ਨੂੰ ਨਾਮ ਕਹਿੰਦੇ ਹਨ) ਕਰਕੇ ਹੀ ਸਭ ਜੀਆਂ ਵਿਚ ਜਾਨ ਹੈ । ਪਰਾਨਾਂ ਤੋਂ ਉੱਪਰ ਦਿਮਾਗ ਦੀ ਚੋਟੀ ਪੁਰ ਜਦ ਇਹ ਧਾਰਾ ਆਣ ਕੇ ਜੁੜਦੀ ਹੈ ਤਾਂ ਪਰਾਨ ਹਰਕਤ ਵਿਚ ਆ ਜਾਂਦੇ ਹਨ, ਅਤੇ ਇਹ ਇਨਸਾਨ ਰੂਪੀ ਮਸ਼ੀਨ ਚਾਲੂ ਹੋ ਜਾਂਦੀ ਹੈ ।

ਉਸ ਚੈਤਨਧਾਰਾ ਵਿਚ ਹਰਕਤ ਨਹੀਂ ਅਤੇ ਨਾ ਹੀ ਬ੍ਰਹਮ ਦੇ ਪ੍ਰਤਿਬਿੰਬ (ਜਿਸ ਨੂੰ ਜੀਵਆਤਮਾ ਕਿਹਾ ਜਾਂਦਾ ਹੈ) ਵਿਚ ਹਰਕਤ ਹੈ । ਹਰਕਤ ਪਰਾਨਾਂ ਕਰਕੇ ਹੈ । ਜਿਵੇਂ ਅਨੇਕ ਘੜੇ ਪਾਣੀ ਦੇ ਭਰ ਕੇ ਰੱਖ ਦਿਉ, ਸਭ ਵਿਚ ਸੂਰਜ ਦੀ ਧਾਰਾ ਪਊ ਅਤੇ ਸਭ ਵਿਚ ਹੀ ਅਕਸ । ਹਰਕਤ ਦੋਹਾਂ ਵਿਚ ਨਹੀਂ । ਪਰ ਹਵਾ ਵਿਚ ਹਰਕਤ ਹੋਣ ਕਰਕੇ ਜੋ ਪ੍ਰਤਿਬਿੰਬ ਰੂਪੀ ਸੂਰਜ ਦਾ ਪਰਛਾਵਾਂ ਸਾਹਮਣੀ ਕੰਧ ਪੁਰ ਪਊ, ਉਸ ਵਿਚ ਹਰਕਤ ਹੋਊ ।

ਕਈ ਖਿਆਲ ਕਰਦੇ ਹਨ ਕਿ ਜੇ ਚੈਤਨਧਾਰਾ ਸਭ ਵਿਚ ਇਕ ਹੈ ਤਾਂ ਖਿਆਲਾਤ ਵੱਖੋ-ਵੱਖ ਕਿਉਂ ਹਨ ?

ਇਸ ਦਾ ਕਾਰਨ ਇਹ ਹੈ ਕਿ ਜਦ ਇਹ ਧਾਰਾ ਵੱਖ ਵੱਖ ਸਰੀਰਾਂ ਵਿਚ ਆ ਕੇ ਜੁੜਦੀ ਹੈ ਤਾਂ ਜੈਸੀ ਜੈਸੀ ਅਗੇ ਪਰਕਿਰਤੀ ਹੁੰਦੀ ਹੈ ਜਾਂ ਜੈਸੇ ਜੈਸੇ ਅਗੇ ਹਾਲਾਤ ਜਾਂ ਸਮਾਂ ਹੁੰਦਾ ਹੈ ਵੈਸੇ ਵੈਸੇ ਖਿਆਲਾਤ ਹੋ ਜਾਂਦੇ ਹਨ ।

ਇਹ ਹਾਲਾਤ ਹੀ ਜੀਵ ਨੂੰ ਫਸਾਈ ਰਖਦੇ ਹਨ । ਜਿਤਨੀ ਤਵਜੁਹ ਕੋਈ ਬਾਹਰ ਦੇਂਦਾ ਹੈ ਉਤਨਾ ਹੀ ਫਸਿਆ ਪਿਆ ਹੈ ।

- The world is too much with us late and soon, Getting and spending, we lay waste our powers:  Little we see in Nature that is ours; We have given our hearts away, sordid boon.Wordsworth

ਇਸ ਫਸਾਓ ਤੋਂ ਛੁਟਣ ਲਈ ਸੰਤ-ਜਨ ਦਸਦੇ ਹਨ ਕਿ ਆਪਣੇ ਅੰਦਰ ਨੂੰ ਰੁਖ ਕਰੋ ।

ਘਰਿ ਰਹੁ ਰੇ ਮਨ ਮੁਗਧ ਇਆਨੇ ॥
ਰਾਮੁ ਜਪਹੁ ਅੰਤਰਗਤਿ ਧਿਆਨੇ ॥
ਲਾਲਚ ਛੋਡਿ ਰਚਹੁ ਅਪਰੰਪਰਿ ਇਉ ਪਾਵਹੁ ਮੁਕਤਿ ਦੁਆਰਾ ਹੇ ॥੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੦੩੦)

ਇਸ ਲਈ ਅੰਦਰ ਦੀ ਆਵਾਜ਼ ਜਾਂ ਖਿਆਲਾਤ ਨੂੰ ਰੋਕੋ । ਇਹ ਸ਼ਕਤੀ ਹੈ । ਬਹੁਤਾ ਬੋਲਣਾ ਆਪਣੀ ਸ਼ਕਤੀ ਨੂੰ ਜ਼ਾਇਲ ਕਰਨਾ ਹੈ । ਦੁਨੀਆਂ ਬਾਰੇ ਬਹੁਤਾ ਸੋਚੀ ਜਾਣ ਨਾਲ ਵੀ ਸ਼ਕਤੀ ਜ਼ਾਇਲ (ਨਸ਼ਟ) ਹੁੰਦੀ ਹੈ ।

ਦੁਨੀਆਂ ਅਸਲ ਵਿਚ ਮਿਥਿਆ ਹੈ- ਮਾਇਆ ਹੈ । ਜਗਤ (ਅਥਵਾ ਮਾਇਆ) ਨਾ ਕਦੀ ਹੋਈ ਹੈ, ਨ ਕਦੇ ਹੋਣੀ ਹੈ । ਇਹ ਉਸ ਅਟੱਲ ਦੀ ਛਾਇਆ ਹੈ ਜੋ ਹਮੇਸ਼ਾ ਉਸ ਦੇ ਨਾਲ ਰਹਿੰਦੀ ਆਈ ਹੈ ਅਤੇ ਰਹਿਣੀ ਹੈ-ਜਿਵੇਂ ਸਾਡੀ ਛਾਇਆ ਸਾਥੋਂ ਕਦੇ ਵੱਖ ਨਹੀਂ ਜਦ ਦੇ ਅਸੀਂ ਜੰਮੇ ਹਾਂ ।

ਜਗੁ ਤਿਸ ਕੀ ਛਾਇਆ ਜਿਸੁ ਬਾਪੁ ਨ ਮਾਇਆ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੦੩੮)

**ਜੇ ਸੁਖ ਚਾਹੁੰਦੇ ਹੋ, ਤਾਂ ਨਾਮ ਵਿਚ ਲੱਗੋ ਅਥਵਾ ਚੈਤਨ ਧਾਰਾ ਵਿਚ ਜੁੜੋ ਅਤੇ ਜਗਤ ਦੇ ਖਿਆਲ ਵਿਚੋਂ ਨਿਕਲੋ ।**

- When I took to spiritual practices, I would first cleanse the mind of all earthly thoughts......... and then invoke the presence of the Lord in it.

  May you also do the same .Sri Ramakrishna

ਅਠੋ ਪਹਿਰ, ਹਰ ਵਕਤ, ਮਨ ਨੂੰ ਰੋਕਣ ਦਾ ਅਭਿਆਸ ਕਰਨਾ ਚਾਹੀਦਾ ਹੈ । ਇਹ ਨਹੀਂ ਕਿ ਘੜੀ ਅੱਧੀ ਘੜੀ । ਇਹ ਹੀ ਨਾਮ ਦਾ ਰਾਹ ਹੈ, ਜਿਸ ਤੋਂ ਦੁਖਾਂ ਦੀ ਨਵਿਰਤੀ ਹੈ ।

ਉਠਿ ਚਲਤਾ ਠਾਕਿ ਰਖਹੁ ਘਰਿ ਅਪੁਨੈ ਦੁਖੁ ਕਾਟੇ ਕਾਟਣਹਾਰਾ ਹੇ ॥੧੬॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੦੩੧)

ਮਨ ਨੂੰ ਟਿਕਾਣ ਦਾ ਟਿਕਾਣਾ ਦਿਮਾਗ ਹੈ, ਜੋ ਇਨਸਾਨ ਦੀ ਬੁਨਿਆਦ ਹੈ । ਜਦ ਰਜ ਬੀਰਜ ਇਕੱਠੇ ਹੁੰਦੇ ਹਨ ਤਾਂ ਪਹਿਲੇ ਦਿਮਾਗ ਬਣਦਾ ਹੈ, ਮਗਰੋਂ ਹੋਰ ਚੀਜ਼ਾਂ ਜਿਵੇਂ ਕੰਨ, ਨਾਸਕਾ, ਮੂੰਹ ਆਦਿ । ਜੀਵ ਜਦ ਦਿਮਾਗ ਵਿੱਚ ਹੁੰਦਾ ਹੈ ਤਾਂ ਜੋ ਸੁਣਦਾ ਹੈ ਉਸ ਨੂੰ ਬਿਆਨ ਕਰਨਾ ਚਾਹੁੰਦਾ ਹੈ- ਇਸ ਕਰ ਕੇ ਜੀਭ ਬਣ ਗਈ । ਜੋ ਬਿਆਨ ਕਰਦਾ ਹੈ ਉਸ ਨੂੰ ਦੇਖਣਾ ਚਾਹੁੰਦਾ ਹੈ- ਜਿਸ ਕਰ ਕੇ ਅੱਖਾਂ ਬਣ ਗਈਆਂ । ਜੋ ਦੇਖਦਾ ਹੈ ਉਸ ਨੂੰ ਸੁੰਘਣਾ ਜਾਂ ਛੋਹਣਾ ਚਾਹੁੰਦਾ ਹੈ ਤਾਂਕਿ ਠੰਡਾ ਤੱਤਾ ਦੇਖ ਸਕੇ, ਇਸ ਕਰਕੇ ਨਾਸਕਾ ਤੇ ਤੁਚਾ ਬਣ ਗਈਆਂ ।

ਇਸ ਤਰੀਕੇ ਨਾਲ ਬਾਹਰ ਸੰਬੰਧ ਕਾਇਮ ਹੋ ਜਾਂਦਾ ਹੈ । ਇਸ ਸੰਬੰਧ ਕਰ ਕੇ ਹੀ ਇਨਸਾਨ ਦੁਖੀ ਹੈ । ਇਸੇ ਲਈ ਸੰਤ ਜਨ ਕਹਿੰਦੇ ਹਨ ਕਿ ਜੇ ਤੂੰ ਸੁੱਖ ਚਾਹੁੰਦਾ ਹੈ ਤਾਂ ਸਭ ਪਾਸਿਓਂ ਸੁਰਤਿ ਨੂੰ ਖਿੱਚ ਅਤੇ ਵਾਪਸ ਉਸੇ ਰਸਤੇ ਆਪਣੇ ਘਰ (ਦਿਮਾਗ) ਵਿੱਚ ਲੈ ਜਾ । ਸਿਰਫ ਓਥੇ ਆਸਨ ਲਾਇਆਂ ਹੀ ਕਾਮ ਆਦਿ ਤੋਂ ਛੁਟਕਾਰਾ ਹੁੰਦਾ ਹੈ ।[੧]

---

੧ We should mark and know of a very truth that all manner of virtue and goodness........ can never make a man good or happy so long as it is outside the soul, that is, so long as the man is holding converse with outside things through his senses and reason, and does not with-draw into himself. Theolgia Germanica

ਜਦ ਇਨਸਾਨ ਨਾਮ ਵਿੱਚ ਪਹੁੰਚਦਾ ਹੈ ਤਾਂ ਦੇਖਦਾ ਹੈ ਕਿ ਸਭ ਵਿੱਚ ਉਸ ਦਾ ਆਪਣਾ ਆਪ ਹੀ ਰਮਿਆ ਹੋਇਆ ਹੈ । ਇਥੇ ਇਹ ਜੋ ਪਿੰਡ ਅਤੇ ਬ੍ਰਹਮੰਡ ਦਾ ਪੜਦਾ ਹੈ ਟੁੱਟ ਜਾਂਦਾ ਹੈ । ਇਸ ਅਵਸਥਾ ਤੇ ਪਹੁੰਚਿਆ ਇਨਸਾਨ ਨੇਸਤੀ ਨੂੰ ਪ੍ਰਾਪਤ ਨਹੀਂ ਹੁੰਦਾ ਬਲਕਿ ਸਦੀਵ ਲਈ ਜੀਉਂਦਾ ਹੈ ।

ਨਾਮ ਤੁਲਿ ਕਛੁ ਅਵਰੁ ਨ ਹੋਇ ॥
ਨਾਨਕ ਗੁਰਮੁਖਿ ਨਾਮੁ ਪਾਵੈ ਜਨੁ ਕੋਇ ॥੮॥੨॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੩੫)

ਸਾਚੈ ਸਬਦਿ ਸਹਜ ਧੁਨਿ ਉਪਜੈ
ਮਨਿ ਸਾਚੈ ਲਿਵ ਲਾਈ ॥
ਅਗਮ ਅਗੋਚਰੁ ਨਾਮੁ ਨਿਰੰਜਨੁ
ਗੁਰਮੁਖਿ ਮੰਨਿ ਵਸਾਈ ॥੬॥
ਏਕਸ ਮਹਿ ਸਭੁ ਜਗਤੋ ਵਰਤੈ
ਵਿਰਲਾ ਏਕੁ ਪਛਾਣੈ ॥
ਸਬਦਿ ਮਰੈ ਤਾ ਸਭੁ ਕਿਛੁ ਸੂਝੈ
ਅਨਦਿਨੁ ਏਕੋ ਜਾਣੈ ॥੭॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੨੩੪)

# ਨਾਸਤਕਾਂ ਲਈ ਗੁਰਮਤ

ਦੋ ਸਜਣਾਂ ਨੇ ਮਹਾਂਪੁਰਸ਼ਾਂ[੧] ਪਾਸ ਆ ਕੇ ਬੇਨਤੀ ਕੀਤੀ : "ਭਾਵੇਂ ਅਸੀਂ ਲੋਕ ਰੱਬ ਨੂੰ ਨਹੀਂ ਮੰਨਦੇ, ਪਰ ਅੰਦਰ ਇਕ ਭੁੱਖ ਜ਼ਰੂਰ ਹੈ ਜਿਹੜੀ ਨਹੀਂ ਮਿਟਦੀ । ਕਈ ਜਤਨ ਕੀਤੇ ਹਨ, ਅਤੇ ਨੇਕ ਨੀਯਤੀ ਨਾਲ ਕੀਤੇ ਹਨ, ਪਰ ਭੁੱਖ ਦੂਰ ਨਹੀਂ ਹੋਈ । ਮੰਦਰਾਂ ਵਿਚ ਗਏ ਹਾਂ, ਗੁਰਦੁਵਾਰੇ ਜਾ ਵੇਖੇ ਹਨ, ਮਸੀਤਾਂ ਨਹੀਂ ਛੱਡੀਆਂ, ਗਿਰਜੇ ਵੀ ਗਾਹੇ ਹਨ ਪਰ ਸਭ ਥਾਵਾਂ ਪੁਰ ਜ਼ਾਹਿਰਦਾਰੀ, ਸ਼ਰੀਅਤ ਪਰਸਤੀ, ਮਜ਼ਹਬੀ ਵਡਿਆਈ ਹੀ ਮਿਲੀ ਹੈ । ਪਤਾ ਨਹੀਂ ਸਾਡੇ ਵਿਚ ਨੁਕਸ ਹੈ, ਪਤਾ ਨਹੀਂ ਧਰਮ ਅਸਥਾਨਾਂ ਦੇ ਪਰਚਾਰਕਾਂ ਵਿਚ, ਸਾਨੂੰ ਤਸੱਲੀ ਨਹੀਂ ਹੋਈ। ਕਿਤਾਬਾਂ ਵੀ ਪੜ੍ਹੀਆਂ ਹਨ, ਧਰਮ ਗਰੰਥ ਵੀ ਘੋਖੇ ਹਨ,ਅੱਜ ਕੱਲ੍ਹ ਦੇ ਸਾਇੰਸਦਾਨਾਂ ਦੀਆਂ ਖੋਜਾਂ ਦੇ ਸਿੱਟੇ ਵੀ ਤੱਕੇ ਹਨ; ਸਿਵਾਏ ਦਿਮਾਗੀ ਤਸੱਲੀ ਦੇ, ਅਤੇ ਉਹ ਵੀ ਆਰਜ਼ੀ, ਹੋਰ ਕੁਝ ਪੱਲੇ ਨਹੀਂ ਪਿਆ । ਜਿਸ ਨੂੰ ਲੋਕ ਨਾਮ ਜਪ ਜਾਂ ਸਿਮਰਨ ਕਹਿੰਦੇ ਹਨ, ਕਿ ਕਿਸੇ ਅੱਖਰ ਨੂੰ ਲੈ ਕੇ ਰਟੀ ਜਾਣਾ ਜਿਸ ਤੋਂ ਸੋਝੀ ਪੈ ਜਾਂਦੀ  ਕਹੀ ਜਾਂਦੀ ਹੈ, ਮਨ ਯਕੀਨ ਨਹੀਂ ਕਰਦਾ ਕਿ ਇਹ ਕੁਝ ਫਜ਼ੀਲਤ  ਵਾਲੀ ਚੀਜ਼ ਹੈ, ਖਾਸ ਕਰ ਜਦ ਉਹਨਾਂ ਲੋਕਾਂ ਦੀ ਹਾਲਤ ਵੱਲ ਦੇਖਦੇ ਹਾਂ ਜਿਹੜੇ ਐਸਾ ਕਰਦੇ ਹਨ ਜਾਂ ਕਰਨ ਦਾ ਬਹਾਨਾ ਕਰਦੇ ਹਨ । ਭਾਵੇਂ ਅਸੀਂ ਲੋਕਾਂ ਦੀਆਂ ਨਜ਼ਰਾਂ ਵਿਚ ਨਾਸਤਕ ਹਾਂ ਅਤੇ ਸਾਨੂੰ ਐਸਾ ਮੰਨਣ ਵਿਚ ਕੋਈ ਉਜ਼ਰ ਵੀ ਨਹੀਂ, ਪਰ ਅਸੀਂ ਆਪਣੀ ਨੇਕ ਨੀਯਤੀ ਦਾ ਭਰੋਸਾ ਦਿਵਾ ਸਕਦੇ ਹਾਂ । ਸਾਡੇ ਸ਼ੰਕੇ ਸਚੇ ਹਨ ਅਤੇ ਜਦ ਤੱਕ ਸਾਡੀ ਅੰਦਰੋਂ ਨਿਸ਼ਾ ਨਾ ਹੋ ਜਾਏ ਅਸੀਂ ਬੁਜ਼ਦਿਲ ਆਸਤਕ ਕੋਲੋਂ ਜੇਹੜਾ ਅੰਦਰੋਂ ਨਿਸਚਾ ਨਹੀਂ ਕਰਦਾ ਪਰ ਬਾਹਰ ਐਸਾ ਪਰਗਟਾ ਕਰਦਾ ਹੈ, ਈਮਾਨਦਾਰ ਨਾਸਤਕ ਕਹਿਲਾਣਾ ਫਖਰ ਸਮਝਦੇ ਹਾਂ । ਸੁਣਿਆਂ ਹੈ ਗੁਰਮਤ ਵਿਚ ਸਭ ਲਈ ਥਾਂ ਅਤੇ ਰਾਹ ਹੈ । ਕੀ ਫਿਰ ਸਾਡੇ ਵਰਗੇ

---

੧ ਸੰਤ ਬਾਬਾ ਸੁਰੈਣ ਸਿੰਘ ਜੀ ।

ਨਾਸਤਕਾਂ ਲਈ ਭੀ ਹੈ ?"

ਮਹਾਪੁਰਸ਼ ਬੋਲੇ "ਹਾਂ ਗੁਰਮਤ ਵਿਚ ਆਪ ਜੈਸੇ ਸੱਜਣਾਂ ਲਈ ਵੀ ਰਾਹ ਹੈ । ਸਗੋਂ ਆਪ ਜੈਸੇ ਸੱਚੇ ਤੇ ਨੇਕ ਨੀਯਤ ਪੁਰਸ਼ਾਂ ਲਈ ਰਾਹ ਪਹਿਲਾਂ ਹੈ । ਗੁਰੂ ਘਰ ਵਿਚ ਉਸਦੀ ਕਦਰ ਨਹੀਂ ਜਿਹੜਾ ਅੰਦਰੋਂ ਹੋਰ ਅਤੇ ਬਾਹਰੋਂ ਹੋਰ ਹੋਵੇ ਭਾਵੇਂ ਕੋਈ ਕਿਤਨੇ ਦਾਵੇ ਬੰਨ੍ਹੇ । ਇਥੇ ਰਾਹ ਉਸ ਲਈ ਹੈ ਜਿਹੜਾ ਅੰਦਰੋਂ ਬਾਹਰੋਂ ਇਕ ਹੈ । ਗੁਰਮਤ ਇਕ ਨੂੰ ਮੰਨਦੀ ਹੈ, ਏਕਤਾ ਵਲ ਲੈ ਜਾਂਦੀ ਹੈ, ਏਕਤਾ ਦਰਸਾਂਦੀ ਹੈ । ਜਿਹੜਾ ਦੁਵਿੰਦ ਵਿਚ ਹੈ ਉਹ ਭੁਲਿਆ ਪਿਆ ਹੈ । ਹੋਰ ਭੁਲ ਨਹੀਂ ਸਿਵਾਇ ਦ੍ਵੈਤ ਦੇ ਜਿਸ ਨੂੰ ਗੁਰਮਤ ਨੇ ਆਪਣੀ ਬੋਲੀ ਵਿਚ ਦੁਬਿਧਾ ਕਰਕੇ ਕਿਹਾ ਹੈ । ਇਹ ਇਕ ਮਰਜ਼ ਹੈ ਜਿਸ ਨੇ ਸਭ ਨੂੰ ਪਾਗਲ ਕੀਤਾ ਹੋਇਆ ਹੈ । ਕੀ ਅਮੀਰ ਤੇ ਕੀ ਗਰੀਬ, ਕੀ ਮਜ਼੍ਹਬੀ ਤੇ ਕੀ ਲਾਮਜ਼੍ਹਬੀ, ਕੀ ਅਨਾੜੀ ਤੇ ਕੀ ਸਿਆਣਾ ਸਭ ਇਸ ਲਪੇਟ ਵਿਚ ਆਏ ਹੋਏ ਹਨ ।

ਗੁਰਬਾਣੀ ਇਕ ਥਾਂ ਤੇ ਕਹਿੰਦੀ ਹੈ :

*ਦੁਬਿਧਾ ਬਉਰੀ ਮਨੁ ਬਉਰਾਇਆ ॥*
*ਝੂਠੈ ਲਾਲਚਿ ਜਨਮੁ ਗਵਾਇਆ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੨੪)

ਗੁਰਮਤ ਹਰ ਇਕ ਨੂੰ ਏਕਤਾ ਦੇ ਵੱਟਿਆਂ ਨਾਲ ਤੋਲਦੀ ਹੈ । ਜਿਸ ਅੰਦਰ ਜਿਤਨੀ ਏਕਤਾ ਜ਼ਿਆਦਾ ਹੈ ਉਹ ਉਤਨਾ ਵੱਡਾ ਹੈ । ਦੁਬਿਧਾ ਕਪਟ ਹੈ, ਝੂਠ ਹੈ । ਝੂਠ ਦੇ ਅਧਾਰ ਪੁਰ ਕਾਹਦੀ ਵਡਿਆਈ ? ਇਸ ਲਈ ਤੁਸੀਂ ਮੁਬਾਰਕ ਹੋ ਜੋ ਅੰਦਰੋਂ ਬਾਹਰੋਂ ਇੱਕ ਹੋ । ਇਹ ਗੁਰਮਤ ਵੱਲ ਆਪ ਦਾ ਪਹਿਲਾ ਕਦਮ ਹੈ ਭਾਵੇਂ ਲੋਕ ਤੁਹਾਨੂੰ ਨਾਸਤਕ ਕਹਿਣ । ਗੁਰੂ ਘਰ ਵਿੱਚ ਕਹਿਣ ਸੁਣਨ ਨਾਲ ਕੋਈ ਆਸਤਕ ਜਾਂ ਨਾਸਤਕ ਨਹੀਂ ਹੋ ਜਾਂਦਾ । ਅਤੇ ਨਾ ਹੀ ਗੁਰਮਤ ਪ੍ਰਾਨੀਆਂ ਨੂੰ ਅਸਲੀਅਤ ਪਹਿਚਾਣਨ ਲਈ ਇੱਕੋ ਰਾਹ ਦੀ ਸਿਫਾਰਸ਼ ਕਰਦੀ ਹੈ । ਜੇ ਕੋਈ ਆਪ ਜੈਸਾ ਸਿਮਰਨ ਜਾਪ ਆਦਿ

ਮਾਰਗ ਨਹੀਂ ਪਸੰਦ ਕਰਦਾ ਤਾਂ ਨਹੀਂ ਸਹੀ । ਗੁਰਮਤ ਪਾਸ ਆਪ ਜੈਸੇ ਪੁਰਸ਼ ਲਈ ਹੋਰ ਰਾਹ ਭੀ ਹੈ" ।

ਇੱਕ ਨੇ ਕਹਿਆ "ਉਹ ਕੀ ਹੈ? ਕਿਰਪਾ ਕਰਕੇ ਦੱਸੋ । ਅਸੀਂ ਐਸਾ ਰਾਹ ਚਾਹੁੰਦੇ ਹਾਂ ਜਿਸ ਨੂੰ ਅਕਲ ਮੰਨੇ ਅਤੇ ਜਿਹੜਾ ਬਾ-ਦਲੀਲ (rational) ਹੋਵੇ"।

ਮਹਾਂਪੁਰਸ਼ਾਂ ਨੇ ਉੱਤਰ ਦਿਤਾ "ਹਾਂ ਐਸਾ ਹੈ । ਇਹ ਸਧਾਰਨ ਅਕਲ ਮੰਨਦੀ ਹੈ ਕਿ ਭਾਵੇਂ ਕੋਈ ਵੀ ਮਸ਼ੀਨ ਹੋਵੇ ਉਸਦੇ ਦਰੁਸਤ ਚੱਲਣ ਲਈ ਜ਼ਰੂਰੀ ਹੈ ਕਿ ਉਸ ਨੂੰ ਸਾਹ ਦਿੱਤਾ ਜਾਇ ਜਾਂ ਖੜ੍ਹਾ ਕੀਤਾ ਜਾਏ । ਇਹ ਅਸੂਲ ਨੂੰ ਹੋਰ ਸਭ ਮਸ਼ੀਨਾਂ ਪੁਰ ਤਾਂ ਅਸੀਂ ਲਾਗੂ ਕਰਦੇ ਹਾਂ, ਪਰ ਆਪਣੀ ਮਨੁੱਖੀ ਮਨੋ-ਮਸ਼ੀਨ ਪੁਰ ਲਾਗੂ ਨਹੀਂ ਕਰਦੇ ਜਿਸ ਕਰਕੇ ਅਸੀਂ ਅਸ਼ਾਂਤ ਤੇ ਭੁੱਖੇ ਰਹਿੰਦੇ ਹਾਂ । ਚਾਹੇ ਕੋਈ ਆਸਤਕ ਕਹਿਲਾਏ ਅਤੇ ਚਾਹੇ ਨਾਸਤਕ ਜਾਂ ਕੁਝ ਹੋਰ, ਜਦ ਤੱਕ ਇਸ ਅਸੂਲ ਨੂੰ ਅਪਣੇ ਨਿਜੀ ਜੀਵਨ ਵਿਚ ਲਾਗੂ ਨਹੀਂ ਕਰਦਾ ਉਸ ਦੀ ਭੁੱਖ ਦੂਰ ਨਹੀਂ ਹੋ ਸਕਦੀ । ਭੁੱਖ ਸ਼ਕਲ ਤਾਂ ਵਟਾਂਦੀ ਰਹੇਗੀ - ਕਦੀ ਖਾਣ ਪੀਣ ਦੀ, ਕਦੀ ਮਾਇਆ ਦੀ, ਕਦੀ ਇਲਮ ਦੀ, ਕਦੀ ਹੁਨਰ ਦੀ, ਕਦੀ ਪਿਆਰਿਆਂ ਦੀ, ਕਦੀ ਇੱਜ਼ਤ ਦੀ - ਪਰ ਦੂਰ ਨਹੀਂ ਹੋਏਗੀ । ਇਸ ਲੰਮੀ ਭੁੱਖ ਦਾ ਜਾਂ ਦੁੱਖ ਦਾ ਜਾਂ ਪੀੜਤਾਂ ਦਾ ਇਕੋ ਇਲਾਜ ਹੈ, ਅਤੇ ਉਹ ਹੈ ਆਪਣੀ ਮਸ਼ੀਨ ਨੂੰ ਖੜਾ ਕਰਨਾ । ਗੁਰਬਾਣੀ ਨੇ ਇਸ ਅਸੂਲ ਨੂੰ ਆਪਣੇ ਸ਼ਬਦਾਂ ਵਿਚ ਇੰਜ ਫੁਰਮਾਇਆ ਹੈ:

*ਚਲਤੌ ਠਾਕਿ ਰਖਹੁ ਘਰਿ ਅਪਨੈ ਗੁਰ ਮਿਲਿਐ ਇਹ ਮਤਿ ਹੋਈ ਜੀਉ ॥*
*ਦੇਖਿ ਅਦ੍ਰਿਸਟੁ ਰਹਉ ਬਿਸਮਾਦੀ ਦੁਖੁ ਬਿਸਰੈ ਸੁਖੁ ਹੋਈ ਜੀਉ ॥੩॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੫੯੯)

ਇਹ ਹੈ ਬੁਨਿਆਦੀ ਅਸੂਲ ਜਿਸ ਪੁਰ ਅਮਲ ਕਰਿਆ ਹਰ ਕਿਸੇ ਦੀ ਨਿਸ਼ਾ ਹੋ ਸਕਦੀ ਹੈ । **ਚਲਦੇ ਮਨ ਨੂੰ ਠਾਕ ਕੇ ਰਖਣਾ - ਬਸ ਇਹ**

ਗੁਰ ਹੈ ਜਿਸ ਨੇ ਆਸਤਕ ਨਾਸਤਕ ਦੇ ਝਗੜੇ ਨੂੰ ਦੂਰ ਕਰਨਾ ਹੈ ।
ਤੁਸੀਂ ਬੇਸ਼ੱਕ ਨਾ ਕਰੋ ਕੋਈ ਸਿਮਰਨ, ਨਾ ਕਰੋ ਕੋਈ ਜਾਪ ਤੇ ਨਾ ਕਰੋ ਕੋਈ ਧਿਆਨ-ਸਿਰਫ ਇਹ ਕਰੋ ਕਿ ਆਪਣੇ ਮਨ ਦੀ ਮਸ਼ੀਨ ਨੂੰ ਠਾਕ ਕੇ ਰੱਖੋ । ਜੋ ਕੰਮ ਕਰੋ ਇਕਾਗਰਤਾ ਵਿੱਚ ਕਰੋ । ਇਕ ਤਾਂ ਕੰਮ ਚੰਗੀ ਤਰਹ ਹੋਊ, ਦੂਸਰੇ ਅੰਦਰ ਰਸ ਬੱਝਾ ਰਹੂ । ਰਸ ਮਨ ਦੀ ਇਕਾਗਰਤਾ ਵਿਚ ਹੈ । ਤੁਸੀਂ ਪੁਛੋਗੇ ਕਿਸ ਤਰਾਂ ? ਜ਼ਰਾ ਆਪਣੇ ਰੋਜ਼ਾਨਾ ਜੀਵਨ ਵੱਲ ਨਜ਼ਰ ਮਾਰੋ । ਤਹਾਨੂੰ ਕਿਸੇ ਚੀਜ਼ ਦੀ ਚਾਹ ਹੁੰਦੀ ਹੈ । ਜਦ ਤੱਕ ਉਹ ਮਿਲਦੀ ਨਹੀਂ ਤਦ ਤੱਕ ਅੰਦਰ ਅਸ਼ਾਂਤੀ ਦੀ ਤਾਰ ਬੱਝੀ ਰਹਿੰਦੀ ਹੈ । ਉਹ ਚੀਜ਼ ਪਰਾਪਤ ਹੋ ਜਾਂਦੀ ਹੈ । ਉਸ ਵਕਤ ਕੀ ਹੁੰਦਾ ਹੈ ? ਮਨ ਜ਼ਰਾ ਸਾਹ ਲੈਂਦਾ ਹੈ, ਖੜੋ ਜਾਂਦਾ ਹੈ । ਇਕ ਦਮ ਸ਼ਾਂਤੀ ਹੋ ਜਾਂਦੀ ਹੈ । ਇਨਸਾਨ ਸਮਝਦਾ ਹੈ ਕਿ ਮੈਨੂੰ ਫਲਾਂ ਚੀਜ਼ ਦੇ ਮਿਲਣ ਕਰਕੇ ਠੰਢ ਪਈ ਹੈ, ਪਰ ਅਸਲੀਅਤ ਇਹ ਹੁੰਦੀ ਹੈ ਕਿ ਠੰਢ ਮਨ ਦੇ ਖੜੋਨ ਕਰਕੇ ਹੁੰਦੀ ਹੈ ਜੋ ਕਿਸੇ ਚੀਜ਼ ਦੇ ਮਿਲਣ ਨਾਲ ਪਰਾਪਤ ਹੁੰਦੀ ਹੈ । ਮੁਖ ਚੀਜ਼ ਮਨ ਦਾ ਖੜੇ ਹੋਣਾ ਹੈ ਨਾ ਕਿ ਕਿਸੇ ਵਸਤੂ ਦੀ ਪ੍ਰਾਪਤੀ !

ਤੁਸੀਂ ਕਹੋਗੇ ਕਿ ਮਨ ਦਾ ਖੜੇ ਹੋਣਾ ਔਖਾ ਹੈ । ਸਿਰਫ ਨੇਕ ਨੀਯਤੀ ਨਾਲ ਤਰੱਦਦ ਦੀ ਲੋੜ ਹੈ ਜੋ ਆਪ ਪਾਸ ਹੈ । ਮੁਸ਼ਕਲ ਆਸਾਨ ਹੋ ਜਾਇਗੀ । ਦੁਨੀਆ ਆਪਣੇ ਆਪ ਨੂੰ ਧੋਖਾ ਦੇ ਰਹੀ ਹੈ ਜੋ ਛੂਮੰਤਰਾਂ ਨਾਲ, ਜਾਂ ਹਠਾਂ ਤਪਾਂ ਨਾਲ ਜਾਂ ਮੰਦਰ ਪੂਜਾ ਨਾਲ ਜਾਂ ਕਰਮ ਕਾਂਡ ਨਾਲ ਆਪਣੀ ਤਸੱਲੀ ਲਈ ਜਤਨ ਕਰ ਰਹੀ ਹੈ । ਗੁਰਮਤ ਦਾ ਮਾਰਗ ਸਹਜ ਦਾ ਮਾਰਗ ਹੈ ਜੋ ਕੁਦਰਤੀ ਹੈ ਅਤੇ ਜ਼ਿੰਦਗੀ ਦੇ ਸਭ ਪਹਿਲੂਆਂ ਪੁਰ ਲਾਗੂ ਹੁੰਦਾ ਹੈ । ਹਰ ਕੰਮ ਵੇਲੇ, ਹਰ ਘਟਨਾ ਵੇਲੇ ਸਹਜ ਵਿਚ ਰਹਿਣਾ ਜਾਂ ਟਿਕਾ ਵਿਚ ਰਹਿਣਾ ਗੁਰਮਤ ਹੈ। ਇਸ ਅਸੂਲ ਪੁਰ ਅਮਲ ਕਰਿਆਂ ਮਨੁੱਖ ਹੌਲੀ ਹੌਲੀ ਤੇ ਚੁਪ ਚਾਪ ਸ਼ਾਂਤੀ ਦੇ ਸਮੁੰਦਰ ਵਿਚ ਪਹੁੰਚ ਜਾਏਗਾ । ਕੁਦਰਤ ਦੇ ਘਰ ਵਿਚ ਕਾਹਲੀ ਨਹੀਂ, ਸਹਜ ਹੈ । ਸਹਜ ਵਿਚ ਤਰੱਕੀ, ਕੁਦਰਤ ਦਾ ਅਸੂਲ ਹੈ । ਕਦੀ ਕਿਸੇ ਨੇ ਬੱਚੇ ਨੂੰ ਇਕ ਦਮ ਜਵਾਨ ਹੁੰਦੇ ਦੇਖਿਆ

ਹੈ ? ਪਰ ਦਿਨ ਬਦਿਨ ਬੱਚਾ ਚੁੱਪ ਚੁਪੀਤੇ, ਜਵਾਨੀ ਵੱਲ ਜਾ ਰਿਹਾ ਹੈ ।

ਇਹ ਜੋ ਗੁਰਮਤ ਵਿਚ ਅਭਿਆਸ ਦੱਸਿਆ ਜਾਂਦਾ ਹੈ, ਇਸ ਦਾ ਮੁਖ ਮੰਤਵ ਮਨ ਨੂੰ ਟਿਕਾ ਵਿਚ ਲਿਆਣਾ ਹੈ । ਤੁਸੀਂ ਨਹੀਂ ਕਿਸੇ ਰੱਬ ਨੂੰ ਮੰਨਦੇ ਨਾਂ ਮੰਨੋ । ਤੁਹਾਡੇ ਮੰਨਣ ਜਾਂ ਨਾ ਮੰਨਣ ਨਾਲ ਉਹ ਵੱਡਾ ਜਾਂ ਛੋਟਾ ਤਾਂ ਨਹੀਂ ਹੋ ਚੱਲਿਆ । ਇਸ ਲਈ, ਤੁਸੀਂ ਬੇਸ਼ਕ ਆਪਣੇ ਇਤਕਾਦ ਪੁਰ ਕਾਇਮ ਰਹੋ ਪਰ ਇਕ ਕੰਮ ਕਰੋ । ਉਹ ਇਹ ਕਿ ਜ਼ਰਾ ਸਵੇਰੇ ਉਠੋ ਜਦ ਚੁੱਪਚਾਪ ਹੋਵੇ । ਅਤੇ ਉਠ ਕੇ ਇਹ ਕਰੋ ਕਿ ਚੌਂਕੜੀ ਮਾਰ ਕੇ ਜਾਂ ਹੋਰ ਜਿਸ ਤਰ੍ਹਾਂ ਆਰਾਮ ਪਰਤੀਤ ਹੋਵੇ, ਬੈਠ ਜਾਵੋ । ਕੋਸ਼ਿਸ਼ ਕਰੋ ਮਨ ਦੀ ਮਸ਼ੀਨ ਖੜੀ ਕਰਨ ਦੀ । ਦੇਖੋਗੇ ਕਈ ਸੁਣੀਆਂ ਗਲਾਂ ਦੇ ਖਿਆਲ, ਖਾਧੀਆਂ ਚੀਜ਼ਾਂ ਦੇ ਰਸ, ਦੇਖੀਆਂ ਸ਼ਕਲਾਂ ਦੀਆਂ ਤਸਵੀਰਾਂ ਅਤੇ ਹੋਰ ਕਈ ਕੁਝ ਸਾਹਮਣੇ ਆ ਖੜੋਵੇਗਾ ਜੋ ਤੁਹਾਡੀ ਮਸ਼ੀਨ ਨੂੰ ਖੜਾ ਨਹੀਂ ਹੋਣ ਦਏਗਾ । ਇਹ ਸਭ ਦੁਬਿਧਾ ਹੈ ਜੋ ਰੁਕਾਵਟ ਹੈ ਅਤੇ ਜਿਸ ਨੂੰ ਪਾਰ ਕਰਨਾ ਹੈ । ਇਸ ਲਈ ਇਹਨਾਂ ਚੀਜ਼ਾਂ ਦੀ ਪਰਵਾਹ ਨਾ ਕਰਦੇ ਹੋਇ ਆਪਣੇ  ਇਰਾਦੇ ਵਿਚ ਪੱਕੇ ਰਹੋ ਅਤੇ ਸਭ ਤੋਂ ਆਪਣੇ ਆਪ ਨੂੰ ਨਫ਼ੀ ਕਰਦੇ ਜਾਓ । ਨਾ ਨੇਕੀ ਦਾ ਖਿਆਲ ਕਰੋ ਨਾ ਬਦੀ ਦਾ, ਨਾ ਕਿਸੇ ਆਪਣੇ ਦਾ ਨਾ ਗੈਰ ਦਾ, ਨਾ ਜਾਣਦਾਰ ਦਾ, ਨਾ ਬੇ-ਜਾਣ ਦਾ, ਨਾ ਚਿੰਤਾ ਦਾ, ਨਾ ਕਾਹਲੀ ਦਾ । ਭਾਵ ਸਭ ਕਿਸਮ ਦੇ ਖਿਆਲਾਂ ਤੋਂ ਆਪਣੇ ਆਪ ਨੂੰ ਉੱਪਰ ਕਰਦੇ ਹੋਇ ਸੁਰਤਿ ਨੂੰ ਉਥੇ ਠਹਿਰਾਉ ਜਾਂ ਠਹਿਰਾਣ ਦਾ ਜਤਨ ਕਰੋ ਜਿਥੋਂ ਸਭ ਖਿਆਲ ਉਤਪਨ ਹੁੰਦੇ ਹਨ । ਨਿਤ ਇਹ ਮਸ਼ਕ ਕਰੋ । ਨਿਤ ਆਪਾ ਨਿਵਾਰਣ ਦਾ ਇਹ ਅਭਿਆਸ ਕਰੋ ਅਤੇ ਸੁਰਤਿ ਨੂੰ ਘੜੋ ।

ਜਿਉਂ ਜਿਉਂ ਆਪਣੇ ਆਪ ਨੂੰ ਰਸਾਂ ਕਸਾਂ ਦੇ ਖਿਆਲਾਂ ਤੋਂ ਉੱਚਾ ਕਰੀ ਜਾਓਂਗੇ, ਜਿਉਂ ਜਿਉਂ ਬੇਖਿਆਲੀ ਵੱਲ ਨੂੰ ਤੁਰੇ ਜਾਉਗੇ, ਜਿਉਂ ਜਿਉਂ ਆਪਾ ਛੱਡੀ ਜਾਉਗੇ ਅਤੇ ਸੁਰਤਿ ਨੂੰ ਘੜੀ ਜਾਉਗੇ ਤਿਉਂ ਤਿਉਂ ਇਕ ਐਸੀ

ਸੁਖਦਾਈ ਛੋਹ ਨੂੰ ਪਰਤੀਤ ਕਰੀ ਜਾਉਗੇ ਜੋ ਤੁਹਾਡੇ ਨਿਸਚੇ, ਇਤਕਾਦ ਤੇ ਯਕੀਨ ਪਲਟਾ ਦੇਵੇਗੀ । ਹੋਰ ਕੀ ਕੁਝ ਹੋਏਗਾ ਇਹ ਅਮਲ ਕਰਕੇ ਵੇਖਣ ਵਾਲੀ ਗੱਲ ਹੈ । ਥੋੜੇ ਸ਼ਬਦਾਂ ਵਿਚ ਇਹਨਾਂ ਤੁਕਾਂ ਦੇ ਅਰਥ ਜੀਵਨ ਵਿਚ ਪਰਤੱਖ ਹੋਣ ਲੱਗ ਪੈਣਗੇ :

ਚਲਤਉ ਠਾਕਿ ਰਖਹੁ ਘਰਿ ਅਪਨੈ ਗੁਰ ਮਿਲਿਐ ਇਹ ਮਤਿ ਹੋਈ ਜੀਉ ॥
ਦੇਖਿ ਅਦ੍ਰਿਸਟੁ ਰਹਉ ਬਿਸਮਾਦੀ ਦੁਖੁ ਬਿਸਰੈ ਸੁਖੁ ਹੋਈ ਜੀਉ ॥੩॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੫੯੯)

ਅਤੇ, ਇਸ ਤੋਂ ਇਲਾਵਾ ਆਸਤਕ ਨਾਸਤਕ ਦੇ ਮਸਲੇ ਦਾ ਹੱਲ ਖੁਦ ਬਖੁਦ ਹੋ ਜਾਏਗਾ"।

ਅਵਰੁ ਉਪਾਉ ਨ ਕੋਈ ਸੂਝੈ ਨਾਨਕ ਤਰੀਐ ਗੁਰ ਬਚਨੀ ॥੪॥੩॥੨੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੮੬)

# ਸ਼ਬਦ ਗੁਰੂ ਬਾਰੇ

ਸ੍ਰੀਮਾਨ ਸੰਤ ਸਕਾਲਰ ਨਿਰੰਜਨ ਸਿੰਘ ਜੀ ਦਾ ਕਥਨ ਹੈ :

"ਸੰਤ ਬਾਬਾ ਅਤਰ ਸਿੰਘ ਜੀ (ਮਸਤੂਆਣਾ) ਫਰਮਾਇਆ ਕਰਦੇ ਸਨ:- ਆਖਰੀ ਸਵਾਸ ਤੱਕ ਮੇਰਾ ਕੰਮ ਸ਼ਬਦ ਗੁਰੂ ਦਾ ਪਰਚਾਰ ਦੇਸ਼ਾਂ ਬਦੇਸ਼ਾਂ ਵਿਚ ਕਰਨਾ ਹੈ ।"

ਇਸ ਹੀ ਰੀਤੀ ਨੂੰ ਸੰਤ ਸਕਾਲਰ ਨਿਰੰਜਨ ਸਿੰਘ ਜੀ ਨੇ ਅਪਣਾਇਆ ਅਤੇ ਅੱਗੇ ਤੋਰਿਆ ।

ਕਈ ਸੱਜਣ ਪੁੱਛਦੇ ਹਨ: ਸ਼ਬਦ ਤੋਂ ਕੀ ਭਾਵ ਹੈ ? ਉਹ ਕਿੱਥੇ ਹੈ ? ਕੈਸਾ ਹੈ? ਕੀ ਕਰ ਸਕਦਾ ਹੈ? ਆਦਿ । ਥੋੜ੍ਹੇ ਸ਼ਬਦਾਂ ਵਿੱਚ ਇਸ ਨੁਕਤੇ ਬਾਰੇ ਹੇਠ ਲਿਖੇ ਵਿਚਾਰ ਸੰਗਤਾਂ ਅੱਗੇ ਪੇਸ਼ ਕੀਤੇ ਜਾਂਦੇ ਹਨ । ਆਸ ਹੈ ਇਹ ਵਿਚਾਰ ਸ਼ੰਕਾ ਨਵਿਰਤੀ ਕਰਨ ਵਿਚ ਸਹਾਈ ਹੋਣਗੇ ।

ਇਸ ਪ੍ਰਸੰਗ ਵਿੱਚ ਸ੍ਰੀਮਾਨ ਸੰਤ ਸਕਾਲਰ ਨਿਰੰਜਨ ਸਿੰਘ ਜੀ ਨੇ ਕੁਝ ਇਸ ਤਰ੍ਹਾਂ ਦੱਸਿਆ ਹੈ :

"ਲਫਜ਼ ਸ਼ਬਦ" ਦੇ Literal (ਅਖਰੀ) ਅਰਥ ਹਨ ਧੁਨੀ, ਆਵਾਜ਼ ਸ਼ੁਨਦਸ । ਅਵਾਜ਼ਾਂ ਅਤੇ ਧੁਨਿਆਂ ਤਾਂ ਕਈ ਹਨ ਜੋ ਕਿਸੇ ਦੋ ਚੀਜ਼ਾਂ ਦੇ ਟਕਰਾਉਣ ਨਾਲ ਪ੍ਰਗਟ ਹੁੰਦੀਆਂ ਹਨ । ਪਰ ਇਥੇ ਜ਼ਿਕਰ ਉਸ ਸ਼ਬਦ, ਆਵਾਜ਼ ਜਾਂ ਧੁਨੀ ਦਾ ਹੈ ਜੋ ਖੁਦ ਬਖੁਦ ਹੋ ਰਹੀ ਹੈ ਅਤੇ ਟਕਰਾਓ ਰਹਿਤ ਹੈ । ਇਹ ਸਰਬ ਵਿਆਪੀ ਹੈ ਅਤੇ ਗੁਰਬਾਣੀ ਅਨੁਸਾਰ "ਤਿਹ ਲੋਕਾਂ ਮਹਿ ਸਬਦ ਰਵਿਆ ਹੈ ।" ਇਸ ਸਰਬ ਵਿਆਪੀ ਬਿਦ ਦਾ ਸੁਣਨਾ ਕੁਝ ਕਰਨਾ ਨਹੀਂ । ਇਹ ਤਾਂ ਹੋ ਹੀ ਰਿਹਾ ਹੈ । ਜਦ ਖਿਆਲ ਰੁਕ ਜਾਣ, ਇਹ ਆਪਣੇ ਆਪ ਆ ਜਾਂਦਾ ਹੈ ।

ਪਰ ਮੁਸ਼ਕਲ ਇਹ ਹੈ ਕਿ ਇਸ ਅਵਸਥਾ ਦੀ ਪ੍ਰਾਪਤੀ ਨਹੀਂ ਹੁੰਦੀ ਕਿਉਂਕਿ ਮਨ ਦੌੜਦਾ ਹੈ ਅਤੇ ਕਾਬੂ ਨਹੀਂ ਆਉਂਦਾ ।

ਜੀਵਨ ਰਹੱਸ ਦੀ ਪ੍ਰਾਪਤੀ ਲਈ ਅਰਦਾਸ ਇਕ ਜਰੂਰੀ ਚੀਜ਼ ਹੈ । ਜਿਵੇਂ ਪੰਛੀ ਲਈ ਪੰਖ ਹਨ ਤਿਵੇਂ ਮਨੁੱਖੀ ਜੀਵਨ ਲਈ ਸਿਮਰਨ ਹੈ, ਅਰਦਾਸ ਹੈ, ਵਿਸ਼ਵਾਸ਼ ਹੈ ।

ਵਿਸ਼ਵਾਸ਼ ਹੀਨ ਅਰਦਾਸ ਸਫਲਤਾ ਨਹੀਂ ਦੇਂਦੀ । ਵਿਸ਼ਵਾਸ਼ ਤੋਂ ਭਾਵ ਹੈ ਨਿਸਚੇ ਦਾ ਇਧਰ-ਉਧਰ ਦਾ ਡੋਲਾਇਮਾਨ ਨਾ ਹੋਣਾ । ਆਪਣੇ ਅੰਦਰ ਨਿਤ ਨਿਤ ਅਡੋਲ ਹੋਇ ਜਾਣਾ, ਅਕਾਲ ਪੁਰਖ ਵਲ ਤੁਰੇ ਜਾਣਾ - ਜੋ ਸਦਾ ਸਥਿਰ ਹੈ, ਅਚਲ ਮੂਰਤਿ ਹੈ ।



ਚਲ ਰਹੇ ਵਿਸ਼ੇ ਦੇ ਸੰਬੰਧ ਵਿੱਚ ਜੋ ਹਕੀਕੀ ਅਤੇ ਗੁਰਮਤ ਸਿਧਾਂਤ ਦੇ ਅਨੁਕੂਲ ਵਿਚਾਰ, ਪਰਮ ਪੁਰਸ਼ ਸੰਤ ਬਾਬਾ ਸੁਰੈਣ ਸਿੰਘ ਜੀ ਦੀ ਪੁਸਤਕ 'ਨਾਮ ਖਜ਼ਾਨਾ' ਵਿੱਚ ਆਇ ਹਨ ਉਹ ਇਸ ਪ੍ਰਕਾਰ ਹਨ:-

*ਸਬਦਿ ਗੁਰੂ ਭਵਸਾਗਰੁ ਤਰੀਐ ਇਤ ਉਤ ਏਕੋ ਜਾਣੈ ॥*
*ਚਿਹਨੁ ਵਰਨੁ ਨਹੀ ਛਾਇਆ ਮਾਇਆ ਨਾਨਕ ਸਬਦੁ ਪਛਾਣੈ ॥੫੯॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੯੪੪)

ਉਪਰੋਕਤ ਤੁਕਾਂ ਦਾ ਅਰਥ ਭਾਵ ਹੈ ਕਿ ਜਿਸ ਤੱਤ ਵਸਤੂ ਨੂੰ ਸੰਤ ਮਤ ਵਾਲੇ ਤਥਾ ਗੁਰਮਤ ਵਾਲੇ ਸ਼ਬਦ ਆਖਦੇ ਹਨ ਉਹ ਸਭ ਦੇ ਅੰਦਰ ਵਾਹਿਗੁਰੂ ਵਲੋਂ ਭੇਜੀ ਹੋਈ ਇਕ ਸੂਖਸ਼ਮ ਅਤੇ ਲੁਪਤ ਆਵਾਜ਼ ਹੈ । ਭਾਵ ਰੱਬੀ ਨਿਯਮ ਅਨੁਸਾਰ ਇਸ ਦਾ ਟਿਕਾਣਾ ਲੁਕਵਾਂ ਰੱਖਿਆਂ ਹੋਇਆ

ਹੈ ।

ਪਰੰਤੂ, ਇਹ ਅਵਾਜ਼ ਬੜੀ ਪਿਆਰੀ ਅਤੇ ਅੰਦਰ ਨੂੰ ਖਿੱਚ ਕਰਨ ਵਾਲੀ ਸ਼ਕਤੀ ਹੈ । ਇਸ ਦਾ ਇਹ ਵੀ ਗੁਣ ਹੈ ਕਿ ਬਾਹਰੀ ਸਰੀਰਿਕ ਆਦਿ ਘਾੜਤਾਂ ਤੋਂ ਇਹ ਉੱਪਰ ਹੈ ਅਤੇ ਨਿਰਲੇਪ ਹੈ । ਹੋਰ ਇਹ ਹੈ ਕਿ ਪਾਂਚ ਤੱਤ ਦੀ ਸਭ ਪਰਕਾਰ ਦੀ ਸੂਝ ਬੂਝ ਤੋਂ ਇਹ ਉੱਪਰ ਹੈ । ਤਦ ਵੀ, ਜਿਸ ਤਰ੍ਹਾਂ ਭੌਰਾ ਖੁਸ਼ਬੂ ਉੱਪਰ ਡਿਗਦਾ ਹੈ ਉਸੇ ਤਰ੍ਹਾਂ ਸ਼ਬਦ ਬੰਦੇ ਨੂੰ ਅੰਦਰ ਵੱਲ ਖਿੱਚ ਪਾਉਂਦਾ ਹੈ ।

ਪਰ, ਅਕਸਰ ਮਨੁੱਖ ਦੀਆਂ ਵਾਸਨਾਵਾਂ ਜੋ ਵਿਸ਼ੇ ਤੇ ਵਿਕਾਰ ਦਾ ਇਕ ਕੇਂਦਰ ਬਣ ਗਈਆਂ ਹਨ ਅਤੇ ਜਿਹੜੀਆਂ ਕਿਸੇ ਤਰ੍ਹਾਂ ਭੀ ਬੰਦੇ ਦੇ ਮਗਰੋਂ ਨਹੀਂ ਹਟਦੀਆਂ ਭਾਵੇਂ ਉਹ ਸਰੀਰ ਕਰਕੇ ਮਾੜਾ ਹੋਵੇ ਅਤੇ ਭਾਵੇਂ ਤਕੜਾ, ਭਾਵੇਂ ਬੁੱਢਾ ਹੋਵੇ ਭਾਵੇਂ ਜਵਾਨ-ਸਭ ਕਾਸੇ ਨੂੰ ਵਿਸ਼ੇ ਦੇ ਸਵਾਦਾਂ ਵਿੱਚ ਲੈ ਜਾਂਦੀਆਂ ਹਨ । ਇਹਨਾਂ ਨੂੰ ਕੋਈ ਮਾਰ ਨਹੀਂ ਸਕਦਾ ।

ਪਰ ਜੇ ਕਿਸੇ ਤਰ੍ਹਾਂ ਇਹ ਵਾਸ਼ਨਾਵਾਂ ਸ਼ਬਦ ਵਿਚ ਜੁੜ ਜਾਣ ਤਾਂ ਫੇਰ ਉਹ (ਸ਼ਬਦ) ਇਸ ਨੂੰ ਏਡੀ ਪ੍ਰੇਮ ਤੇ ਪਿਆਰ ਭਰੀ ਖਿੱਚ ਪਾਉਂਦਾ ਹੈ ਕਿ ਸਭ ਵਾਸ਼ਨਾਵਾਂ ਉਸ ਵਿੱਚ ਲੀਨ ਹੋ ਜਾਂਦੀਆਂ ਹਨ। ਉਪਰੰਤ ਵਾਸ਼ਨਾਵਾਂ ਦਾ ਰੂਪ ਹੀ ਮਿਟ ਜਾਂਦਾ ਹੈ ।

ਇਸ ਤੋਂ ਇਲਾਵਾ ਜਦ ਤੱਕ ਦੇਹ ਰਹਿੰਦੀ ਹੈ ਉਦੋਂ ਤੱਕ "ਚੇਤਨ ਪ੍ਰਾਣ" ਆਪਣਾ ਕੰਮ ਕਰੀ ਜਾਂਦਾ ਹੈ । ਦੇਹ ਦੇ ਛੁੱਟ ਜਾਣ ਕਰਕੇ ਜੋ ਚੇਤਨ ਭਾਸ ਹੈ ਜਿਹੜਾ ਕਿ ਵਾਸਨਾਵਾਂ ਦੇ ਆਸਰੇ ਦੁਨੀਆਂ ਨਾਲ ਬੱਝ ਗਿਆ ਸੀ, ਉਹ ਵਾਪਸ ਮੁੜ ਆਉਂਦਾ ਹੈ ਅਤੇ ਉਸ ਪ੍ਰੇਮ ਭਰਪੂਰ ਸ਼ਬਦ ਵਿੱਚ ਲੀਨ ਹੋ ਜਾਂਦਾ ਹੈ।

Note:- ਪਰਮ ਪੁਰਸ਼ ਬਾਬਾ ਜੀ ਦੇ ਬਚਨ ਕਮਾਨੇ, ਵਾਸ਼ਨਾ ਤੋਂ ਉੱਪਰ ਦੀ ਖੇਡ ਹੈ ਤਾਂ ਕਿ ਕੀਤੇ ਹੋਏ ਪਾਪ ਸੜ ਜਾਣ ।

ਬਾਸਨ ਮੇਟਿ ਨਿਬਾਸਨ ਹੋਈਐ ਕਲਮਲ ਸਗਲੇ ਜਾਲਕਾ ॥੭॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੦੮੫)

# ਰਚਨਾ ਦੀ ਤਰਤੀਬ

ਰਚਨਾ ਦੀ ਤਰਤੀਬ ਬਾਰੇ ਪਰਮਪੁਰਖ ਸੰਤ ਬਾਬਾ ਸੁਰੈਣ ਸਿੰਘ ਜੀ ਦੇ ਬਚਨ ਹਨ:-

ਉਤਪਤਿ ਪਰਲਉ ਸਬਦੇ ਹੋਵੈ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੭)

ਜਬ ਉਦਕਰਖ ਕਰਾ ਕਰਤਾਰਾ ॥
ਪ੍ਰਜਾ ਧਰਤ ਤਬ ਦੇਹ ਅਪਾਰਾ ॥
ਜਬ ਆਕਰਖ ਕਰਤ ਹੋ ਕਬਹੂੰ ॥
ਤੁਮ ਮੈਂ ਮਿਲਤ ਦੇਹ ਧਰ ਸਭਹੂੰ ॥

(ਪਾਤਿਸਾਹੀ ੧੦ ॥ ਕਬਯੋ ਬਾਚ ਬੇਨਤੀ ॥ ਚੌਪਈ ॥ )

ਇਕ ਸਤਿ ਹੈ ਜੋ ਮਾਲਿਕ ਕੋਲ ਹੈ । ਇਹ ਨਿਰਾ ਨੂਰ ਹੈ । ਇਸ ਵਿਚ ਕੋਈ ਫੁਰਨਾ ਨਹੀਂ, ਸੁੰਨ ਸਮਾਧ ਹੈ, ਰੂਪ ਰੰਗ ਰੇਖ ਤੋਂ ਪਰੇ ਹੈ ਅਤੇ ਸਰਬ ਵਿਆਪੀ ਹੈ । ਇਸ ਦਾ ਕੋਈ ਬਿਆਨ ਨਹੀਂ । ਜਿਵੇਂ ਜਦ ਸੂਰਜ ਡੁੱਬਣ ਲੱਗੇ ਦਿਨ ਅਤੇ ਰਾਤ ਮਿਲਦੇ ਹਨ ਤਾਂ ਆਸਮਾਨ ਪੁਰ ਇਕ ਲਾਲੀ ਪੈਦਾ ਹੋ ਜਾਂਦੀ ਹੈ, ਕੁਝ ਇਸੇ ਤਰ੍ਹਾਂ ਹੀ ਮਾਇਆ, ਜੋ ਹਨੇਰਾ ਹੈ, ਦੇ ਮਿਲਣ ਕਰਕੇ ਜੋ ਹਾਲਤ ਪੈਦਾ ਹੋਈ, ਉਹ ਨਿਰਗੁਣ ਬ੍ਰਹਮ ਹੈ ।

ਇਹ ਨਿਰਗੁਣ ਬ੍ਰਹਮ ਲਾਲ ਰੰਗ ਦਾ ਹੈ । ਇਸ ਵਿਚ ਜੋ ਤਰੰਗਾਂ ਉਠਦੀਆਂ ਹਨ, ਉਨ੍ਹਾਂ ਕਰਕੇ ਰਚਨਾ ਪੈਦਾ ਹੋਈ । ਇਸ ਨੂੰ ਉਸ ਸਤਿ ਦਾ ਮਨ ਕਰਕੇ ਭੀ ਬਿਆਨ ਕੀਤਾ ਜਾਂਦਾ ਹੈ। ਜੀਵ-ਆਤਮਾ ਇਸ ਨਿਰਗੁਣ ਬ੍ਰਹਮ ਦੀ ਅੰਸ ਹੋਣ ਕਰਕੇ ਲਾਲ ਰੰਗ ਰੱਖਦੀ ਹੈ । ਇਸੇ ਲਈ ਅਭਿਆਸੀ ਨੂੰ ਜਦ ਪ੍ਰਕਾਸ਼ ਦੇ ਝਲਕਾਰੇ ਵਜਦੇ ਹਨ ਤਾਂ ਉਹ ਪਹਿਲੇ-ਪਹਿਲ ਲਾਲ

ਰੰਗ ਦੇ ਹੁੰਦੇ ਹਨ ।

ਉਸ ਸਤਿ ਦੇ ਸਾਇਆ ਤੋਂ ਸਤੋਗੁਣ, ਉਸ ਦੇ ਮਨ (ਨਿਰਗੁਣ ਬ੍ਰਹਮ) ਦੇ ਸਾਇਆ ਤੋਂ ਰਜੋਗੁਣ ਅਤੇ ਮਾਇਆ ਦੇ ਸਾਇਆ ਤੋਂ ਤਮੋ ਗੁਣ ਹੋਇ ਹਨ । ਤਿੰਨ ਗੁਣਾਂ ਅਤੇ ਮਨ ਮਾਇਆ ਤੋਂ ਪੰਜ ਪ੍ਰਕਿਰਤੀਆਂ ਜ਼ਹੂਰ ਵਿਚ ਆਈਆਂ ਜਿਸ ਕਰਕੇ ਅੱਗੋਂ ਰਚਨਾ ਹੋ ਗਈ ।

ਪੰਚ ਪੂਤ ਜਣੇ ਇਕ ਮਾਇ ॥
ਉਤਭੁਜ ਖੇਲੁ ਕਰਿ ਜਗਤ ਵਿਆਇ ॥
ਤੀਨਿ ਗੁਣਾ ਕੈ ਸੰਗਿ ਰਚਿ ਰਸੇ ॥
ਇਨ ਕਉ ਛੋਡਿ ਊਪਰਿ ਜਨ ਬਸੇ ॥੩॥
(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੮੬੫)

ਇਹ ਜੋ ਨਿਰਗੁਣ ਹੈ ਇਹ ਹੀ ਅਕਾਲ ਪੁਰਖ ਹੈ, ਅਤੇ ਜੋ ਸਰਬ ਵਿਆਪੀ ਹੈ । ਇਸ ਅਕਾਲਪੁਰਖ ਤੋਂ ਕਾਲਪੁਰਖ ਹੋਇਆ ਜਿਸ ਨੂੰ ਸਰਗੁਣ ਬ੍ਰਹਮ ਕਹਿੰਦੇ ਹਨ ਕਿਉਂਕਿ ਇਸ ਵਿਚ ਗੁਣ ਹਨ । ਇਹ ਹੀ ਤ੍ਰਿਲੋਕੀ ਦਾ ਮਾਲਕ ਹੈ ਅਤੇ ਇਸੇ ਨੂੰ ਓਮ ਕਹਿੰਦੇ ਹਨ । ਇਸ ਰਚਨਾ ਵਿਚ ਕਈ ਐਸੇ ਓਮ ਹਨ ਅਤੇ ਕਈ ਕ੍ਰੋੜ ਤ੍ਰਿਲੋਕੀਆਂ ਹਨ ।

ਭੈਰਉ ਮਹਲਾ ੫ ॥
ਕੋਟਿ ਬਿਸਨ ਕੀਨੇ ਅਵਤਾਰ ॥ ਕੋਟਿ ਬ੍ਰਹਮੰਡ ਜਾ ਕੇ ਧ੍ਰਮਸਾਲ ॥
ਕੋਟਿ ਮਹੇਸ ਉਪਾਇ ਸਮਾਏ ॥ ਕੋਟਿ ਬ੍ਰਹਮੇ ਜਗੁ ਸਾਜਣ ਲਾਏ ॥੧॥
ਐਸੋ ਧਣੀ ਗੁਵਿੰਦੁ ਹਮਾਰਾ ॥
ਬਰਨਿ ਨ ਸਾਕਉ ਗੁਣ ਬਿਸਥਾਰਾ ॥੧॥ ਰਹਾਉ ॥
ਕੋਟਿ ਮਾਇਆ ਜਾ ਕੈ ਸੇਵਕਾਇ ॥ ਕੋਟਿ ਜੀਅ ਜਾ ਕੀ ਸਿਹਜਾਇ ॥
ਕੋਟਿ ਉਪਾਰਜਨਾ ਤੇਰੈ ਅੰਗਿ ॥ ਕੋਟਿ ਭਗਤ ਬਸਤ ਹਰਿ ਸੰਗਿ ॥੨॥
ਕੋਟਿ ਛਤ੍ਰਪਤਿ ਕਰਤ ਨਮਸਕਾਰ ॥ ਕੋਟਿ ਇੰਦ੍ਰ ਠਾਢੇ ਹੈ ਦੁਆਰ ॥

ਕੋਟਿ ਬੈਕੁੰਠ ਜਾ ਕੀ ਦ੍ਰਿਸਟੀ ਮਾਹਿ ॥
ਕੋਟਿ ਨਾਮ ਜਾ ਕੀ ਕੀਮਤਿ ਨਾਹਿ ॥੩॥
ਕੋਟਿ ਪੂਰੀਅਤ ਹੈ ਜਾ ਕੈ ਨਾਦ ॥ ਕੋਟਿ ਅਖਾਰੇ ਚਲਿਤ ਬਿਸਮਾਦ ॥
ਕੋਟਿ ਸਕਤਿ ਸਿਵ ਆਗਿਆਕਾਰ ॥ ਕੋਟਿ ਜੀਅ ਦੇਵੈ ਆਧਾਰ ॥੪॥
ਕੋਟਿ ਤੀਰਥ ਜਾ ਕੇ ਚਰਨ ਮਝਾਰ ॥ ਕੋਟਿ ਪਵਿਤ੍ਰ ਜਪਤ ਨਾਮ ਚਾਰ ॥
ਕੋਟਿ ਪੂਜਾਰੀ ਕਰਤੇ ਪੂਜਾ ॥ ਕੋਟਿ ਬਿਸਥਾਰਨੁ ਅਵਰੁ ਨ ਦੂਜਾ ॥੫॥
ਕੋਟਿ ਮਹਿਮਾ ਜਾ ਕੀ ਨਿਰਮਲ ਹੰਸ ॥
ਕੋਟਿ ਉਸਤਤਿ ਜਾ ਕੀ ਕਰਤ ਬ੍ਰਹਮੰਸ ॥
ਕੋਟਿ ਪਰਲਉ ਓਪਤਿ ਨਿਮਖ ਮਾਹਿ ॥
ਕੋਟਿ ਗੁਣਾ ਤੇਰੇ ਗਣੇ ਨ ਜਾਹਿ ॥੬॥
ਕੋਟਿ ਗਿਆਨੀ ਕਥਹਿ ਗਿਆਨੁ ॥ ਕੋਟਿ ਧਿਆਨੀ ਧਰਤ ਧਿਆਨੁ ॥
ਕੋਟਿ ਤਪੀਸਰ ਤਪ ਹੀ ਕਰਤੇ ॥ ਕੋਟਿ ਮੁਨੀਸਰ ਮੁੋਨਿ ਮਹਿ ਰਹਤੇ ॥੭॥
ਅਵਿਗਤ ਨਾਥੁ ਅਗੋਚਰ ਸੁਆਮੀ ॥ ਪੂਰਿ ਰਹਿਆ ਘਟ ਅੰਤਰਜਾਮੀ ॥
ਜਤ ਕਤ ਦੇਖਉ ਤੇਰਾ ਵਾਸਾ ॥ ਨਾਨਕ ਕਉ ਗੁਰਿ ਕੀਓ ਪ੍ਰਗਾਸਾ
॥੮॥੨॥੫॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੧੫੬)

ਖੰਡ ਬ੍ਰਹਮੰਡ ਕਾ ਏਕੋ ਠਾਣਾ ਗੁਰਿ ਪਰਦਾ ਖੋਲਿ ਦਿਖਾਇਓ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੨੦੫)

ਸਿਵ ਬਿਰੰਚਿ ਅਸੁਰ ਸੁਰ ਜੇਤੇ ਕਾਲ ਅਗਨਿ ਮਹਿ ਜਰਤੇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੨੬੭)

ਤ੍ਰਿਲੋਕੀ ਤਿੰਨਾਂ ਕਿਸਮਾਂ ਦੀ ਰਚਨਾ ਦਾ ਸਮੁੱਚਾ ਨਾਮ ਹੁੰਦਾ ਹੈ, ਜਿਵੇਂ ਆਸਮਾਨ ਤੋਂ ਪਾਰਲੀ ਦੇਵਤਿਆਂ ਦੀ ਸ੍ਰਿਸ਼ਟੀ ਸਤੋਗੁਣੀ ਰਚਨਾ ਹੈ, ਇਹ ਦ੍ਰਿਸ਼ਟਮਾਨ ਰਜੋਗੁਣੀ ਹੈ ਅਤੇ ਇਹਨਾਂ ਦੋਹਾਂ ਤੋਂ ਪਰੇ ਪਾਤਾਲ ਵਿਚ ਪ੍ਰੇਤ ਰਚਨਾ ਹੈ ਜੋ ਤਮੋਗੁਣੀ ਹੈ ।

ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ ॥
ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ ॥੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੦੮੫)

ਵਾਲੀ ਤੁਕ ਦੇ ਅਰਥ ਸਾਫ ਹੋ ਗਏ ।

ਰਾਮ, ਕ੍ਰਿਸ਼ਨ ਆਦਿ ਅਵਤਾਰ ਇਸ ਓਮ ਜਾਂ ਕਾਲਪੁਰਸ਼ ਦੇ ਅਵਤਾਰ ਹੋਏ ਹਨ । ਇਸ ਕਾਲਪੁਰਸ਼ ਦੀ ਬਣਤਰ ਐਸੀ ਹੈ ਜਿਵੇਂ ਨਿਰਾ ਚਿਹਰਾ ਹੈ ਜੋ ਅਤਿ ਸੁੰਦਰ ਹੈ । ਬਾਕੀ ਸਰੀਰ ਕੋਈ ਨਹੀਂ । ਇਸੇ ਲਈ ਤ੍ਰਿਲੋਕੀ ਦੀ ਸਾਰੀ ਰਚਨਾ ਨੂੰ ਚਿਹਰਾ ਲੱਗਾ ਹੋਇਆ ਹੈ ।

ਇਸ ਓਮ ਦੀ ਪਰਲੈ ਹੋ ਜਾਂਦੀ ਹੈ ਅਤੇ ਕਈ ਵਾਰ ਹੋਈ । ਇਸ ਦਾ ਸਿਮਰਨ ਕਰਨ ਵਾਲਾ ਮੁਕਤੀ ਨੂੰ ਪ੍ਰਾਪਤ ਨਹੀਂ ਕਰ ਸਕਦਾ । ਮਹਾਂ ਪਰਲੇ ਅਥਵਾ ਨਿਰਗੁਣ ਬ੍ਰਹਮ ਤੱਕ ਪਰਲੈ ਬਹੁਤ ਕਭੀ ਕਭੀ ਹੂਈ । ਨਿਰਗੁਣ ਦੀ ਆਪਣੀ ਪਰਲੈ ਕਦੀ ਨਹੀਂ ਹੁੰਦੀ । ਇਸ ਵਿਚ ਲੀਨ ਹੋਈ ਰੂਹ ਨੂੰ ਭੀ ਕਾਲ ਨਹੀਂ ਚਬਾ ਸਕਦਾ । ਉਹ ਮੁਕਤ ਹੀ ਹੁੰਦੀ ਹੈ । ਹੋਰ ਅੱਗੇ ਸਤਿ ਵਿੱਚ ਪਹੁੰਚੀ ਰੂਹ ਦੀ ਮੁੜ ਵਾਪਸੀ ਨਹੀਂ ।

ਜਦ ਇਸ ਦੁਨੀਆਂ ਦੀ ਪਰਲੈ ਹੋਣੀ ਹੋਊ ਤਾਂ ਪਹਿਲੇ ਪਹਿਲ ਇਸ ਦੇ ਪ੍ਰਿਥਵੀ ਤੱਤ ਦੀ ਤਾਕਤ ਘੱਟ ਜਾਊ ਅਤੇ ਪੈਦਾਵਾਰ ਘੱਟ ਜਾਏਗੀ । ਫੇਰ ਇਤਨਾ ਜ਼ੋਰਦਾਰ ਮੀਂਹ ਹੋਊ ਕਿ ਪ੍ਰਿਥਵੀ ਜਲ ਵਿਚ ਘੁਲ ਮਿਲ ਜਾਊ ਅਤੇ ਸਭ ਜੀਅ ਜੰਤ ਦਾ ਨਾਸ਼ ਹੋ ਜਾਊ । ਮਗਰੋਂ ਹਵਾ ਦਾ ਇਤਨਾ ਜ਼ੋਰ ਹੋਊ ਕਿ ਪੱਥਰ ਤੇ ਪਾਣੀ ਆਪਸ ਵਿੱਚ ਟਕਰਾ ਕੇ ਪੱਥਰ ਦਾ ਜ਼ੱਰਾ ਜ਼ੱਰਾ ਹੋ ਜਾਊ । ਜਦ ਸਭ ਜਲ ਹੀ ਜਲ ਹੋ ਜਾਊ ਤਾਂ ਸੂਰਜ ਇਤਨਾ ਜ਼ੋਰ ਪਾਊ ਕਿ ਸਭ ਭਾਫ ਹੋ ਕੇ ਉੱਡ ਜਾਊ । ਇਹ ਕਈ ਵਾਰ ਅੱਗੇ ਹੋਇਆ ਅਤੇ ਕਈ ਵਾਰ ਮੁੜ ਹੋਊ । ਇਹ ਜੋ ਕਈ ਵਾਰ ਆਸਮਾਨ ਵਿੱਚ ਤਾਰੇ ਟੁੱਟਦੇ ਨਜ਼ਰ ਆਉਂਦੇ ਹਨ, ਇਹ ਇਕ ਸ੍ਰਿਸ਼ਟੀ ਦੀ ਪਰਲੈ

ਹੁੰਦੀ ਹੈ । ਕਈ ਨਵੇਂ ਬਣਦੇ ਭੀ ਹਨ ।[1]

*ਜਿਉ ਜਲ ਊਪਰਿ ਫੇਨੁ ਬੁਦਬੁਦਾ ਤੈਸਾ ਇਹੁ ਸੰਸਾਰਾ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੨੫੭)

ਇਸੇ ਤਰ੍ਹਾਂ ਇਨਸਾਨ ਦੀ ਮੌਤ ਹੁੰਦੀ ਹੈ ਪਹਿਲੇ ਪਹਿਲੇ ਜਾਨ ਗੁਦਾ ਚੱਕਰ ਵਿੱਚੋਂ ਨਿਕਲਦੀ ਹੈ । ਫਿਰ ਨਾਭੀ ਚੱਕਰ ਵਿੱਚੋਂ ਜਾਨ ਨਿਕਲਦੀ ਹੈ । ਇਸੇ ਤਰ੍ਹਾਂ ਸਭ ਚੱਕਰਾਂ ਵਿਚੋਂ ਨਿਕਲਦੀ ਹੋਈ ਅਖੀਰ ਜਾਨ ਦਿਮਾਗ ਵਿੱਚੋਂ ਨਿਕਲਦੀ ਹੈ ।[2] ਜਦ ਜਾਨ ਦਿਮਾਗ ਵਿੱਚੋਂ ਨਿਕਲਣ ਲਗਦੀ ਹੈ ਤਦ ਇਨਸਾਨ ਬਾਹਰ ਵਲੋਂ ਬੇਖਬਰ ਹੁੰਦਾ ਹੈ । ਦੇਖਣ ਵਿੱਚ ਆਇਆ ਹੈ ਕਿ ਕਈ ਮਨੁੱਖ ਐਸੇ ਵੇਲੇ ਹੱਸਦੇ ਹਨ ਅਤੇ ਕਈ ਰੋਂਦੇ ਹਨ । ਇਹ ਹੱਸਣ ਜਾਂ ਰੋਣ ਦੇ ਕਾਰਨ ਇਨਸਾਨ ਦੇ ਕਰਮ ਹੁੰਦੇ ਹਨ ਜੋ ਰੂਪ ਧਾਰ ਕੇ ਸਾਹਮਣੇ ਆਏ ਹੁੰਦੇ ਹਨ । ਇਨਸਾਨ ਦੇ ਖਿਆਲਾਤ ਹੀ ਇਸ ਦੇ ਕਰਮ ਹਨ । ਇਨ੍ਹਾਂ ਕਰ ਕੇ ਇਹ ਗ੍ਰਸਿਆ ਪਿਆ ਹੈ ।

ਇਸੇ ਲਈ ਸੰਤ ਜਨ ਜੀਵ ਨੂੰ ਬੇਖਿਆਲ ਹੋਣ ਦਾ ਉਪਦੇਸ਼ ਦੇਂਦੇ ਹਨ ਅਤੇ ਸ਼ਬਦ ਵਿੱਚ ਜੁੜਨ ਦਾ ਅਭਿਆਸ ਦੱਸਦੇ ਹਨ ਜਿਸ ਕਰ ਬੇਖਿਆਲ ਹੋਇਆ ਜਾ ਸਕੇ । ਕਮਾਈ ਵਾਲੇ ਪੁਰਸ਼ ਨਾਲ ਐਸੀ ਨਹੀਂ ਵਾਪਰਦੀ ਜੈਸੀ ਆਮ ਮਨੁੱਖਾਂ ਨਾਲ ਜਿਹਾ ਕਿ ਉੱਪਰ ਦੱਸਿਆ ਹੈ ।

*ਹਰਿ ਕੇ ਸੇਵਕ ਜੋ ਹਰਿ ਭਾਏ ਤਿਨ੍ ਕੀ ਕਥਾ ਨਿਰਾਰੀ ਰੇ ॥*
*ਆਵਹਿ ਨ ਜਾਹਿ ਨ ਕਬਹੂ ਮਰਤੇ ਪਾਰਬ੍ਰਹਮ ਸੰਗਾਰੀ ਰੇ ॥੩॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੮੫੫)

---

੧ God is unchangeable, but at the same time an ever-lasting process. ECKHART

੨ ਮਨੁੱਖਾ ਦੇਹੀ ਵਿੱਚ ਛੇ ਚੱਕਰ ਮੰਨੇ ਗਏ ਹਨ ਜਿਨਾਂ ਦੇ ਸਥਾਨ ਇਸ ਪ੍ਰਕਾਰ ਹਨ- ਗੁਦਾ ਚੱਕਰ, ਲਿੰਗ ਦੇ ਮੂਲ ਵਿੱਚ, ਨਾਭੀ ਦੇ ਮੂਲ ਵਿੱਚ, ਹਿਰਦੇ ਵਿੱਚ, ਕੰਠ ਵਿੱਚ ਅਤੇ ਭੌਰਾਂ ਦੇ ਮੱਧ ਵਿੱਚ । ਮਹਾਨ ਕੋਸ਼ ਪੰ ੩੬੪

ਸ਼ਬਦ ਸੁਰਤਿ ਨਿਵ ਚਲਣਾ ਜਮਜਾਗਾਤੀ ਨੇੜ ਨ ਆਯਾ॥

(ਭਾਈ ਗੁਰਦਾਸ ਵਾਰ ੫ ਪੌੜੀ ੧੩)

**ਇਸ ਲਈ ਪਿਛਲੀ ਰਾਤ ਉਠ ਕੇ ਬਿਨ੍ਹਾਂ-ਨਾਗਾ ਰੋਜ਼ ਅਭਿਆਸ ਕਰਨਾ ਚਾਹੀਦਾ ਹੈ । ਜਿਤਨਾ ਸਮਾਂ ਮਿਲੇ ਉਤਨਾ ਹੀ ਸਹੀ । ਹੋਰ ਕੋਈ ਕੰਮ ਵਿਚਲ ਜਾਇ ਤਾਂ ਵਿਚਲ ਜਾਏ ਪਰ ਅਭਿਆਸ ਨੂੰ ਨਾਗਾ ਨਹੀਂ ਪੈਣ ਦੇਣਾ ਚਾਹੀਦਾ ।**

ਤਾਂ ਬਚਨ ਹੋਇਆ ਗੁਰੂ ਨਾਨਕ ਸਹਿਬ ਦਾ : ਮਨ ਨੀਵਾਂ ਕਰ ਕੇ ਸਿੱਖੀ ਪ੍ਰਾਪਤ ਹੁੰਦੀ ਹੈ .......... ਪਿਛਲੀ ਰਾਤ ਉਠ ਕਰ ਇਸ਼ਨਾਨ ਕਰ ਕੇ ਸ਼ਬਦ ਦਾ ਅਭਿਆਸ ਕਰਨਾ । ਮਨ ਨੀਵਾਂ ਰੱਖਣਾ ।।

ਭਾ : ਮਨੀ ਸਿੰਘ ਜੀ

ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ ॥
ਜੇ ਤੈ ਰਬੁ ਵਿਸਾਰਿਆ ਤ ਰਬਿ ਨ ਵਿਸਰਿਓਹਿ ॥੧੦੭॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੩੮੩)

ਕੁਰਬਾਣੀ ਤਿਨਾਂ ਗੁਰਸਿਖਾਂ ਪਿਛਲ ਰਾਤੀਂ ਉਠ ਬਹੰਦੇ॥
ਕੁਰਬਾਣੀ ਤਿਨਾਂ ਗੁਰਸਿਖਾਂ ਅੰਮ੍ਰਿਤ ਵਾਲਾ ਸਰ ਨ੍ਹਾਵੰਦੇ॥
ਕੁਰਬਾਣੀ ਤਿਨਾਂ ਗੁਰਸਿਖਾਂ ਇਕ ਮਨ ਹੋਇ ਗੁਰ ਜਾਪ ਜਪੰਦੇ॥

(ਭਾਈ ਗੁਰਦਾਸ ਵਾਰ ੧੨ ਪੌੜੀ ੨)

ਸਬਦ ਸੁਰਤਿ ਨੀਂਦ ਉਘੜੀ ਜਾਗਦਿਆਂ ਸੁਖ ਰੈਣਿ ਵਿਹਾਣੀ॥

(ਭਾਈ ਗੁਰਦਾਸ ਵਾਰ ੨੮)

ਮਃ ੪ ॥

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥
ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ ॥
ਉਪਦੇਸਿ ਗੁਰੂ ਹਰਿਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆਉਠਦਿਆ ਹਰਿਨਾਮੁ ਧਿਆਵੈ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ॥
ਜਿਸਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥੨॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੦੫)

---

ਵਾਹਿਗੁਰੂ ਜੀ ਕਾ ਖਾਲਸਾ ॥
ਵਾਹਿਗੁਰੂ ਜੀ ਕੀ ਫਤਿਹ ॥